# ਸਾਡਾ ਇਖ਼ਲਾਕ

—ਲੇਖਕ—

**ਦੇਵੀ ਦਿਆਲ ਸ਼ਰਮਾ**



ਕੀਮਤ : 1-50

# ਨਿਚੋੜ

ਹਰ ਇਕ ਵਿਚਾਰਵਾਨ ਆਦਮੀ ਦੂਸਰੇ ਨੂੰ
ਗੁਨਾਹਗਾਰ ਕਹਿਣ ਤੋਂ ਪਹਿਲਾਂ
ਆਪਣੇ ਆਪ ਬਾਰੇ ਸੋਚੇ ਕਿ
ਉਹ ਕੀ ਕਰ ਰਿਹਾ ਹੈ ।

# ਪਤਾ ਟਿਕਾਣਾ

ਨਾਮ—ਦੇਵੀ ਦਿਆਲ ਸ਼ਰਮਾ
ਪਿੰਡ-ਸ਼ੇਖੂਪੁਰਾ
ਤਹਿਸੀਲ—ਜਗਰਾਉਂ
ਜ਼ਿਲਾ—ਲੁਧਿਆਣਾ
ਕੰਮਕਾਰ-ਮਜ਼ਦੂਰੀ
ਰਹਾਇਸ਼—੪੨ ਏ. ਸੈਕਟਰ ੩੦
ਚੰਡੀਗੜ੍ਹ

# ਸਾਡਾ ਇਖਲਾਕ

ਨੋਟ:—ਇਹ ਕਿਤਾਬ ਮੈਂ ਜੂਨ ੧੯੬੫ ਵਿਚ ਲਿਖੀ ਸੀ ਤੇ ਕੁਝ ਕੁ ਕਾਰਨਾ ਕਰਕੇ ਛਪਣ ਤੋਂ ਦੇਰ ਹੋ ਗਈ। ਹੁਣ ਮੈਂ ਕੁਝ ਤਬਦੀਲੀਆਂ ਕਰਕੇ ਇਸ ਨੂੰ ਛਪਵਾ ਰਿਹਾ ਹਾਂ। ਮੇਰਾ ਕਿਤਾਬ ਲਿੱਖਣ ਦਾ ਮੂਲ ਮੰਤਵ "ਇਖ਼ਲਾਕ ਬਾਰੇ ਲਿੱਖਣ ਦਾ ਕਾਰਨ" ਤੋਂ ਸ਼ੁਰੂ ਹੁੰਦਾ ਹੈ ਤੇ ਇਸ ਤੋਂ ਪਹਿਲਾਂ ਮੈਂ ਆਪਣੇ ਕੁਝ ਜ਼ਰੂਰੀ ਖਿਆਲ ਲਿੱਖੇ ਹਨ। ਮੇਰੀ ਇਹ ਕਿਤਾਬ ਪੜ੍ਹਣ ਵਾਲੇ ਹਰ ਸਜਣ ਅਗੇ ਬੇਨਤੀ ਹੈ ਕਿ ਉਹ ਮੈਨੂੰ ਆਪਣੇ ਵਿਚਾਰ ਜਿਹੜੇ ਕਿ ਇਸ ਕਿਤਾਬ ਨਾਲ ਸਬੰਧਤ ਹੋਣ ਜ਼ਰੂਰ ਲਿਖਕੇ ਭੇਜੇ ਕਿਉਂ ਕਿ ਇਹ ਮੇਰੀ ਪਹਿਲੀ ਰਚਨਾ ਹੈ।

# ਨਮਸਕਾਰ

ਉਹਨਾਂ ਬਹਾਦਰ ਨੌਜਵਾਨਾਂ ਨੂੰ ਜਿਹੜੇ ਪਹਾੜਾਂ ਦੀਆਂ ਚੋਟੀਆਂ ਉਤੇ ਖਲੋਤੇ ਦੁਸ਼ਮਣ ਦੀ ਤਾਕਤ ਨੂੰ ਲਲਕਾਰ ਰਹੇ ਹਨ। ਤੇ ਦੁਸ਼ਮਣ ਜਿਨ੍ਹਾਂ ਦੇ ਨਾਂ ਤੱਕ ਤੋਂ ਕੰਬਦਾ ਹੈ। ਜਿਨ੍ਹਾਂ ਨੂੰ ਵੇਖ ਕੇ ਤੂਫਾਨ ਠਲ੍ਹ ਜਾਂਦੇ ਹਨ, ਹਵਾਵਾਂ ਆਪਣਾ ਰੁਖ ਬਦਲ ਲੈਂਦੀਆਂ ਹਨ। ਤੇ ਸਫਲਤਾ ਜਿਨ੍ਹਾਂ ਦੇ ਕਦਮ ਚੁੰਮਦੀ ਹੈ। ਬਰਫ ਦੀਆਂ ਮੋਟੀਆਂ ਤੈਹਾਂ ਤੇ ਲੇਟਣਾ ਜਿਨ੍ਹਾਂ ਦਾ ਸ਼ੁਗਲ ਹੈ, ਭੁਖ ਦੀ ਬੇਪ੍ਰਵਾਹੀ ਜਿਨ੍ਹਾਂ ਦੀ ਦਲੇਰੀ ਹੈ ਤੇ ਮੌਤ ਨਾਲ ਵੀ ਕਲੋਲਾਂ ਕਰਨਾ ਜਿਨ੍ਹਾਂ ਦੀ ਆਦਤ ਬਣ ਚੁਕੀ ਹੈ। ਜਿਹੜੇ ਕਿਤੇ ਖਲੋਂਦੇ ਹਨ ਤਾਂ ਚੱਟਾਨ ਬਣਕੇ, ਚਲਦੇ ਹਨ। ਤਾਂ ਤੂਫਾਨ ਵਾਂਗੂ ਅਤੇ ਜੇ ਬੋਲਦੇ ਹਨ ਤਾਂ ਬੱਦਲ ਦੀ ਗਰਜ ਨਾਲੋਂ ਵੀ ਭਿਆਨਕ ਅਵਾਜ਼ ਵਿਚ।

# ਸੱਚੀਆਂ ਗੱਲਾਂ

1. **ਭ੍ਰਿਸ਼ਟਾਚਾਰ** :—ਭ੍ਰਿਸ਼ਟ ਇਨਸਾਨਾਂ ਵਲੋਂ ਕੀਤੇ ਹੋਏ ਭ੍ਰਿਸ਼ਟ ਕੰਮ ਹੁੰਦੇ ਹਨ ਜਿਨ੍ਹਾਂ ਨਾਲ ਇਕ ਇਨਸਾਨ ਦੂਸਰੇ ਦੀ ਮਜਬੂਰੀ ਦਾ ਨਾਜਾਇਜ਼ ਫਾਇਦਾ ਉਠਾਕੇ ਉਸਨੂੰ ਤੰਗ ਕਰਦਾ ਹੈ ਤੇ ਉਸਦਾ ਖ਼ੂਨ ਨਿਚੋੜਦਾ ਹੈ।

2. **ਪਾਪ ਤੇ ਪੁੰਨ** :—ਜਹਿੜਾ ਕੰਮ ਕਰਨ ਨਾਲ ਇਨਸਾਨ ਦਾ ਇਖਲਾਕ, ਜ਼ਮੀਰ, ਕਰੈਕਟਰ ਤੇ ਇਨਸਾਨੀਅਤ ਬਰਬਾਦ ਹੋ ਜਾਵੇ ਉਸਨੂੰ ਪਾਪ ਕਿਹਾ ਜਾਂਦਾ ਹੈ ਤੇ ਜਹਿੜਾ ਕੰਮ ਕਰਨ ਨਾਲ ਇਨਸਾਨੀ ਫ਼ਰਜ਼ ਉੱਚੇ ਹੋਣ ਉਸਨੂੰ ਪੁੰਨ ਕਿਹਾ ਜਾਂਦਾ ਹੈ।

3. **ਆਚਰਨਹੀਨ** :—ਉਸ ਪਾਗਲ ਸੌਦਾਗਰ ਦਾ ਨਾਂ ਹੈ ਜਹਿੜਾ ਆਪਣੀ ਕੀਮਤੀ ਵਸਤ ਨੂੰ ਬਹੁਤ ਹੀ ਸਸਤਾ ਲੁਟਾ ਕੇ ਪਿਛੋਂ ਪਛਤਾਉਂਦਾ ਰਹਿੰਦਾ ਹੈ।

4. **ਜ਼ਿੰਦਗੀ ਤੇ ਮੌਤ** :—ਜਿਸ ਵਕਤ ਇਨਸਾਨ ਦੇ ਜਜ਼ਬਾਤ ਤੇ ਉਸਦੀ ਅਣਖ ਖਤਮ ਹੋ ਜਾਵੇ ਤਾਂ ਉਸਦੀ ਮੁਕੰਮਲ ਮੌਤ ਹੋ ਜਾਂਦੀ ਹੈ। ਇਨਸਾਨ ਦੇ ਵਲਵਲਿਆਂ ਦਾ ਜ਼ਿੰਦਾ ਰਹਿਣਾ ਤੇ ਮੁਸ਼ਕਲਾਤਾਂ ਵਿੱਚ ਵੀ ਮੁਸਕਰਾਉਂਦੇ ਰਹਿਣਾ ਇਨਸਾਨ ਨੂੰ ਜ਼ਿੰਦਗੀ ਬਖਸ਼ਦੇ ਹੰਨ।

5. **ਜਿੱਤ ਤੇ ਹਾਰ** :—ਕਿਸੇ ਕੰਮ ਨੂੰ ਯੋਗਤਾ ਨਾਲ ਨਿਭਾਨਾ ਆਦਮੀ ਦੇ ਜੇਤੂ ਹੋਣ ਦੀ ਨਿਸ਼ਾਨੀ ਹੈ ਤੇ ਜੇ ਕੋਈ ਆਦਮੀ ਕੋਈ ਜ਼ੁਮੇਵਾਰੀ ਸੰਭਾਲ ਲੈਂਦਾ ਹੈ ਲੇਕਿਨ ਉਸਨੂੰ ਪੂਰਨਤਾ ਨਾਲ ਮੁਕੰਮਲ ਨਹੀਂ ਕਰ ਸਕਦਾ ਇਸਤੋਂ ਵੱਡੀ ਕੋਈ ਹਾਰ ਵੀ ਨਹੀਂ ਹੁੰਦੀ।

# ਪੰਡਤ ਨਹਿਰੂ ਦੂਸਰਿਆਂ ਦੀਆਂ ਨਜ਼ਰਾਂ ਵਿੱਚ

1. ਕਾਸ਼ ਬਹੁਤ ਸੇ ਐਸੇ ਪਿਤਾ ਹੋਤੇ ਜਿਨਹੋਂ ਆਪਨੇ ਬੇਟੋਂ ਪਰ ਐਸਾ ਹੀ ਗਰਵ ਹੋਤਾ ਜੈਸਾ ਕਿ ਮੁਝੇ ਜਵਾਹਰ ਪਰ ਹੈ ।

ਮੋਤੀ ਲਾਲ ਨਹਿਰੂ

2. ਵਹਿ ਭਾਰਤ ਕਾ ਜਵਾਹਰ ਹੈ । ਵਹਿ ਮੇਰਾ ਉਤਰਾ ਅਧਿਕਾਰੀ ਬਨੇਗਾ । ਵਹਿ ਸਫਟਿਕ ਕੀ ਤਰਾ ਨਿਰਮਲ ਹੈ । ਉਸਕੀ ਸਚਾਈ ਔਰ ਈਮਾਨਦਾਰੀ ਪਰ ਸੰਦੇਹ ਨਹੀਂ ਕੀਆ ਜਾ ਸਕਤਾ । ਭਾਰਤ ਕਾ ਭਵਿਸ਼ਯ ਉਸਕੇ ਹਾਥੋਂ ਮੇ ਸੁਰੱਕਸ਼ਤ ਹੈ ।

ਮਹਾਤਮਾਂ ਗਾਂਧੀ

3. ਰਾਜਨੀਤਕ ਦ੍ਰਿਸ਼ਟੀ ਸੇ ਮੈਂ ਨੇ ਤੁਮਹੇਂ ਆਪਣਾ ਬੜਾ ਭਾਈ ਔਰ ਨੇਤਾ ਮਾਨਾ ਹੈ । ਆਜ ਕੇ ਪ੍ਰਮੁੱਖ ਨੇਤਾਉਂ ਮੇਂ ਤੁਮਹੀਂ ਏਕ ਐਸੇ ਵਿਅਕਤੀ ਹੋ ਜਿਸ ਸੇ ਹਮ ਕਾਂਗਰਸ ਕੋ ਪ੍ਰਗਤੀਸ਼ੀਲ ਲੇ ਜਾਨੇ ਕੀ ਆਸ਼ਾ ਕਰ ਸਕਤੇ ਹੈਂ ।

ਨੇਤਾ ਜੀ ਸੁਭਾਸ਼ ਚੰਦਰ ਬੋਸ

4. ਜਿਸ ਪ੍ਰਕਾਰ ਮਹਾਂਭਾਰਤ ਕੇ ਯੁਧ ਮੇਂ ਕ੍ਰਿਸ਼ਨ ਨੇ ਅਰਜਨ ਕਾ ਰਥ ਹਾਂਕਾ ਥਾ ਔਰ ਉਸੇ ਆਸੁਰੀ ਸ਼ਕਤੀਉਂ ਪਰ ਵਿਜੇ ਪ੍ਰਾਪਤ ਕਰਨੇ ਮੇ ਸਮਰਥ ਬਨਾਇਆ ਥਾ, ਉਸੀ ਪ੍ਰਕਾਰ ਆਜ ਜਵਾਹਰ ਰਾਸ਼ਟਰ ਕੇ ਰਥ ਕੋ ਸਮਰਿਧੀ ਕੀ ਓਰ ਲੇ ਜਾ ਰਹਾ ਹੈ !

ਗੋਪਾਲ ਅਚਾਰੀਯ

5. ਜਵਾਹਰ ਵਹਿ ਰਿਤੂ ਰਾਜ ਹੈ ਜੋ ਜੋਬਨ ਔਰ ਵਿਜੇ ਪੂਰਨ ਆਨੰਦ ਕੀ ਰਿਤੂ ਕਾ ਯੁਧ ਕੀ ਅਜੇਯ ਭਾਵਨਾ ਔਰ ਸਵਾਤੰਤਰਯ ਪਕਸ਼ ਕੇ ਪ੍ਰਤੀ ਅਟਲ ਨਿਸ਼ਟਾ ਕਾ ਪ੍ਰਤੀ ਨਿਧੀ ਹੈ ।

ਰਾਵਿੰਦਰ ਨਾਥ ਠਾਕੁਰ

6. ਵਿਸ਼ਵ ਇਤਹਾਸ ਕੇ ਅਧਿਕ ਸੂਕਸ਼ਮ ਵਿਸ਼ਲੇਸ਼ਨ ਔਰ ਭਾਰਤੀਯ

ਸੰਘਰਸ਼ ਕੀ ਪ੍ਰਿਸ਼ਟ ਭੂਮੀ ਨੇ ਆਪਕੋ ਰਾਜਨੀਤਿਕ ਵਿਚਾਰਕੋਂ ਦੀ ਪ੍ਰਥਮ ਪੰਕਤੀ ਮੇ ਲਾ ਖੜਾ ਕੀਆ ਹੈ ।

ਸ਼ਾਮਾ ਪ੍ਰਸ਼ਾਦ ਮੁਕਰਜੀ

7. ਯਹੀ ਵਿਅਕਤੀ ਹੋਗਾ ਜੋ ਭੈ ਕੀ ਕਾਲ ਰਾਤਰੀ ਸੇ ਹਮੇਂ ਖੁਸ਼ੀ ਕ ਚਮਕਤੇ ਦਿਵਸ ਕੀ ਓਰ ਲੇ ਜਾਏ ਗਾ ।

ਵਟਰੇਂਡ ਰਸਲ

8. ਵਹਿ ਪੂਰਬ ਔਰ ਪਛਚਮ ਕੇ ਵਿਚਾਰੋਂ ਕਾ ਸੰਗਮ ਹੈ । ਵਹਿ ਦੋਨੋਂ ਦੇ ਰਹਿਸਯ ਕੋ ਸਮਝਤਾ ਹੈ । ਵਹਿ ਪਛਮ ਕੀ ਉਪਜ ਹੈ ਔਰ ਏਸ਼ੀਆ ਕਾ ਸਭ ਸੇ ਮਹਾਨ ਨੇਤਾ ।

ਲਾਰਡ ਏਟਲੀ

9, ਨਹਿਰੂ ਕੀ ਬੁਧੀਮਤਾ, ਧੈਰਯ ਔਰ ਦੂਰਦਰਸ਼ਤਾ ਕੀ ਅਭੀ ਵਰਸ਼ੋ ਤਕ ਅਵਸ਼ਕਤਾ ਹੈ । ਕੇਵਲ ਭਾਰਤ ਹੀ ਨਹੀਂ ਅਖਿਲ ਵਿਸ਼ਵ ਉਸਕੇ ਨੇਤਰਿਤਵ ਕਾ ਰਿਣੀ ਹੈ ।

ਰੂਜ਼ ਵੈਲਟ

10. ਮੇਰੇ ਪਾਸ ਪੂਰਨ ਸ਼ਬਦ ਨਹੀਂ ਹੈਂ ਕੇਵਲ ਇਤਨਾ ਕਹਿ ਸਕਤਾ ਹੂੰ ਕਿ ਮੈਂ ਸ਼੍ਰੀ ਨਹਿਰੂ ਕੋ ਜਾਨ ਕਰ ਪਹਿਲੇ ਸੇ ਕਹੀਂ ਅਧਿਕ ਅੱਛਾ, ਕਹੀਂ ਅਧਿਕ ਬੁਧੀਮਾਨ, ਕਹੀਂ ਅਧਿਕ ਸੰਪਨ ਔਰ ਨਿਰਮਲ ਅਨੁਭਵ ਕਰਤਾ ਹੂੰ ।

ਅੰਕਰੂਮਾ

11. ਰਾਜਨੀਤਕ ਦ੍ਰਸ਼ਟੀ ਸੇ ਮੈਂ ਨਹਿਰੂ ਕੇ ਉਤਕ੍ਰਿਸ਼ਟ ਆਦਰਸ਼ਵਾਦ ਸੇ ਭੀ ਪ੍ਰਭਾਵਤ ਹੂਆ ਹੂੰ ।

ਜਾਨ ਕੈਨੇਡੀ

12: ਸ਼੍ਰੀ ਨਹਿਰੂ ਵਿਸ਼ਵ ਕੇ ਸਭ ਸੇ ਬੜੇ ਇਨਸਾਨ ਔਰ ਰਾਜਨੀਤਕ ਹੈਂ

ਭੰਡਾਰ ਨਾਇਕ

13. ਹਰ ਕਦਮ ਪਰ ਵੋਹ ਮੇਰੀ ਸੋਚ ਮੇ ਦਾਖਲ ਹੋ ਜਾਤਾ ਹੈ । ਮੇਰੇ ਸਾਹਮਨੇ ਜਵਾਹਰ ਲਾਲ ਉਭਰ ਆਤਾ ਹੈ ਔਰ ਮੈਂ ਸੋਚਤਾ ਹੂੰ ਕਿ ਵੋਹ ਇਸ ਮੌਕਾ ਪਰ ਕਿਆ ਕਹੇਗਾ । ਜਹਾਂਤਕ ਕਾਂਗਰਸ ਪਰ ਮੇਰੇ ਅਸਰ ਕਾ ਤੱਲਕ ਹੈ,

ਵਹੀ ਮੇਰਾ ਜਾਨਸ਼ੀਨ ਹੈ ਔਰ ਮੈਂ ਤਮਾਮ ਜ਼ੁਮੇਵਾਰੀਆਂ ਉਸੇ ਸੌਂਪਤਾ ਹੂੰ ।

ਮਹਾਤਮਾਂ ਗਾਂਧੀ 25 ਜੂਨ, 1934

14. ਵੋਹ ਨਿਡਰ ਹੈ ਫਿਰ ਭੀ ਨਰਮ ਦਿਲ ਹੈ । ਕਮਜ਼ੋਰੀ ਕੇ ਲੀਏ ਵੋਹ ਅਜਨਬੀ ਹੈ । ਕਹਾਂ ਨੁਕਸ ਹੈ ਵੋਹ ਫੌਰਨ ਜਾਨ ਲੇਤਾ ਹੈ । ਵੋਹ ਸੀਧੀ ਔਰ ਸਾਫ ਬਾਤ ਕਰਤਾ ਹੈ ਔਰ ਜੋ ਕਹਿਨਾ ਚਾਹਤਾ ਹੈ ਵਹੀ ਦਿਲ ਸੇ ਭੀ ਮਹਿਸੂਸ ਕਰਤਾ ਹੈ । ਮੈਂ ਆਪਨੇ ਆਪਕੋ ਆਦਰਸ਼ਵਾਦ ਮੇਂ ਉਸਸੇ ਬਹੁਤ ਆਗੇ ਮਾਨਤਾ ਹੂੰ, ਲੇਕਿਨ ਉਸਕੀ ਬਾਤੋਂ ਸੇ ਮੁਝੇ ਮੇਰਾ ਜੋ ਦਾਅਵਾ ਗਲਤ ਮਾਲੂਮ ਹੋਤਾ ਹੈ ।

ਮਹਾਤਮਾਂ ਗਾਂਧੀ 3 ਸਤੰਬਰ 1931

---

# ਨੌਜਵਾਨੋਂ ਕੇ ਨਾਮ ਸ਼ਾਸ਼ਤਰੀ ਕਾ ਪੈਗਾਮ

ਮਾਦਰੇ ਹਿੰਦ ਕੇ ਬਹਾਦਰ ਸਪੂਤੋ, ਆਜ ਹਿੰਦੋਸਤਾਨ ਕੀ ਮੁਕੱਦਸ ਸਰਜ਼ਿਮੀ ਕੋ ਦੁਸ਼ਮਨ ਨੇ ਫਿਰ ਜ਼ਹਿਰੀਲੀ ਆਂਖ ਸ ਦੇਖਾ ਹੈ। ਆਪਕੋ ਉਸਕੀ ਆਂਖ ਨਿਕਾਲਨੀ ਹੋਗੀ। ਆਪਕੋ ਖਤਮ ਕਰਨਾ ਹੋਗਾ ਉਸਕਾ ਹੌਸਲਾ, ਆਪਕੋ ਖਤਮ ਕਰਨਾ ਹੋਗਾ ਉਸਕਾ ਜ਼ੁਲਮੋਸਿਤਮ।

ਆਜ ਮੈਂ ਆਪਕੇ ਸਾਹਮਨੇ ਨਹੀਂ ਹੂੰ। ਮੇਰੀ ਆਤਮਾ ਤੜਪਤੀ ਹੈ ਓਨ ਬਚੋਂ ਕੋ ਦੇਖਨ ਕੇ ਲੀਏ ਜਿਨਹੋਂ ਨੇ ਕਲ ਕੋ ਮੇਰੇ ਭਾਰਤ ਕੇ ਨੇਤਾ ਬਨਨਾ ਹੈ ਔਰ ਮੈਂ ਭਗਵਾਨ ਸੇ ਯਹੀ ਪ੍ਰਾਰਥਨਾ ਕਰਤਾ ਹੂੰ ਕਿ ਹੇ ਈਸ਼ਵਰ ਮੁਝੇ ਏਕ ਬਾਰ ਫਿਰ ਉਸ ਮਹਾਨ ਯੋਗੀਉਂ ਸਾਧੂਆਂ ਔਰ ਬਹਾਦਰੋਂ ਕੀ ਧਰਤੀ ਮੇ ਪੈਦਾ ਕਰਦੇ ਤਾਕਿ ਜੋ ਕਾਮ ਅਧੂਰੇ ਰਹਿ ਗਏ ਹੈਂ ਮੇਰੀ ਜ਼ਿੰਦਗੀ ਮੇਂ ਉਨਕੋ ਪੂਰਾ ਕਰ ਸਕੂੰ।

ਜ਼ਿੰਦਗੀ ਮੇ ਪਹਿਲੀ ਦਫੇ ਜ਼ਬਰਦਸਤ ਸਦਮਾ ਮੁਝੇ ਉਸ ਵਕਤ ਪਹੁੰਚਾ ਥਾ ਜਬ ਪਾਕਿਸਤਾਨ ਨੇ ਹਮਾਰੇ ਊਪਰ ਹਮਲਾ ਕੀਆ ਥਾ। ਅਬ ਫਿਰ ਵੋਹ ਜ਼ਾਲਮ ਮੁਝੇ ਨੁਕਸਾਨ ਪਹੁੰਚਾਨੇ ਕੀ ਕੋਸ਼ਿਸ਼ ਕਰ ਰਹਾ ਹੈ। ਲੇਕਿਨ ਮੁਝੇ ਹਿੰਦ ਕੇ ਨੌਜਵਾਨੋਂ ਪਰ ਪੂਰਾ ਵਿਸ਼ਵਾਸ ਹੈ ਕਿ ਵੋਹ ਹਰ ਮੁਸ਼ਕਲ ਸੇ ਮੁਸ਼ਕਲ ਕਾਮ ਕੋ ਜ਼ਿੰਦਾਦਿਲੀ ਸੇ ਨਿਪਟਾ ਸਕਤੇ ਹੈਂ। ਹਿੰਦੋਸਤਾਨ ਕਾ ਹਰ ਨੌਜਵਾਨ ਏਕ ਜੁਆਲਾਮੁਖੀ ਪਹਾੜ ਕੀ ਤਰੇ ਮਜ਼ਬੂਤ ਹੈ, ਹਿੰਦੋਸਤਾਨ ਕਾ ਹਰ ਜ਼ਰ੍ਹਾ ਦੁਸ਼ਮਨ ਪਰ ਗੋਲੀਉਂ ਕੀ ਤਰੇ ਬਰਸਨੇ ਕੇ ਲੀਏ ਬੇਕਰਾਰ ਹੈ ਔਰ ਹਿੰਦੋਸਤਾਨ ਕਾ ਹਰ ਬੱਚਾ ਮੈਦਾਨੇ ਜੰਗ ਮੇ ਜਾਨੇ ਕੇ ਲੀਏ ਅੰਗੜਾਈਆਂ ਲੇ ਰਹਾ ਹੈ। ਜੇਹ ਵੋਹ ਪਵਿਤਰ ਧਰਤੀ ਹੈ, ਇਸ ਪਰ ਜਬ ਭੀ ਕਿਸੀ ਦੁਸ਼ਮਨ ਨੇ ਹਮਲਾ ਕੀਆ ਤੋ ਇਸਨੇ ਐਸੇ ਐਸੇ ਸੂਰਬੀਰ ਪੈਦਾ ਕੀਏ ਜਿਨਕੇ ਕਦਮੋਂ ਕੀ ਆਹਟੋਂ ਸੇ ਦੁਸ਼ਮਨ ਕਾਂਪਤਾ ਥਾ। ਆਪਨੇ ਓਨ ਬੁਜ਼ਦਿਲ ਲੁਟੇਰੋਂ ਕੇ ਆਕਾਉਂ ਕੋ ਬਤਾਨਾ ਹੈ ਕਿ ਭਾਰਤ ਅਮਨ ਚਾਹਤਾ ਹੈ, ਲੇਕਿਨ ਉਸਕੇ ਪਾਸ ਇਤਨੀ ਤਾਕਤ ਹੈ ਕਿ ਦੁਸ਼ਮਨ ਕਾ ਨਾਮੋ

ਨਿਸ਼ਾਨ ਤੱਕ ਮਿਟਾ ਸਕੇ। ਆਪਨੇ ਬਤਾਨਾ ਹੈ ਉਨਕੋ ਕਿ ਐ ਹਿੰਦੋਸਤਾਨ ਕੀ ਤਰਫ਼ ਬੁਰੀ ਨਜ਼ਰ ਸੇ ਦੇਖਨੇ ਵਾਲੇ ਲੋਗੋ ! ਤੁਮਹਾਰੀ ਮੌਤ ਬੁਲਾ ਰਹੀ ਹੈ ਤੁਮਹੇਂ। ਆਪਕੋ ਤੂਫਾਨ ਕੀ ਤਰੇ ਆਗੇ ਬੜ੍ਹਨਾ ਹੋਗਾ, ਆਪਕੋ ਦੁਸ਼ਮਨ ਪਰ ਆਗ ਕੀ ਤਰੇ ਬਰਸਨਾ ਹੋਗਾ ਤਾਕਿ ਵੋਹ ਸਮਝ ਸਕੇ ਕਿ ਜਿਸ ਖਾਮੋਸ਼ੀ ਕੋ ਵੋਹ ਕਮਜ਼ੋਰੀ ਸਮਝਤਾ ਥਾ ਵੋਹ ਏਕ ਭਿਆਨਕ ਤਾਕਤ ਭੀ ਹੈ।

ਐਸੇ ਨਾਜ਼ਕ ਮੌਕੋਂ ਪਰ ਕਈ ਗਦਾਰ ਲੋਗ ਦੇਸ਼ ਮੇ ਫਸਾਦ ਕਰਵਾਨੇ ਕੀ ਕੋਸ਼ਿਸ਼ ਕਰਤੇ ਹੈਂ। ਉਨਕਾ ਮਕਸਦ ਦੇਸ਼ ਮੇ ਹਲਚਲ ਪੈਦਾ ਕਰਕੇ ਦੁਸ਼ਮਨ ਕੋ ਫਾਇਦਾ ਪਹੁੰਚਾਨਾ ਹੋਤਾ ਹੈ। ਐਸੇ ਲੋਗੋਂ ਸੇ ਆਪਕੋ ਬਚਨਾ ਹੋਗਾ ਔਰ ਦੇਸ਼ ਮੇਂ ਹਰ ਤਰੇ ਸੇ ਅਮਨ ਪੈਦਾ ਕਰਕੇ ਦੁਸ਼ਮਨ ਕਾ ਮੁਕਾਬਲਾ ਕਰਨਾ ਹੋਗਾ। ਇਸ ਦੇਸ਼ ਮੇਂ ਹਿੰਦੂ, ਸਿਖ, ਔਰ ਮੁਸ਼ਲਮਾਨੋਂ ਕਾ ਬਰਾਬਰ ਹਿੱਸਾ ਹੈ। ਕਿਸੀ ਕਾ ਜ਼ਿਆਦਾ ਜਾਂ ਕਮ ਨਹੀਂ। ਦੇਸ਼ ਕੋ ਅੰਗਰੇਜ਼ੀ ਸਾਮਰਾਜ ਸੇ ਆਜ਼ਾਦ ਕਰਵਾਨੇ ਕੇ ਲੀਏ ਇਨ ਸਭ ਨੇ ਮਿਲ ਕਰ ਕੁਰਬਾਨੀਆਂ ਕੀ ਹੈਂ। ਇਨ ਸਭ ਕੋ ਆਜ਼ਾਦ ਭਾਰਤ ਮੇਂ ਰਹਿਨੇ ਕਾ ਬਰਾਬਰ ਹੱਕ ਹੈ। ਪਿਆਰ ਸੇ ਰਹਿਨਾ ਆਪਨੇ ਆਪਨਾ ਨਿਯਮ ਬਨਾਨਾ ਹੈ, ਦੇਸ਼ ਕੋ ਊਂਚਾ ਉਠਾਨਾ ਆਪਕਾ ਆਦਰਸ਼ ਹੋਨਾ ਚਾਹੀਏ, ਮਿਹਨਤ ਔਰ ਈਮਾਨਦਾਰੀ ਸੇ ਕਾਮ ਕਰਨਾ ਆਪਨੇ ਆਪਨਾ ਫਰਜ਼ ਸਮਝਨਾ ਹੈ। ਤਭੀ ਹਮਾਰੇ ਦੇਸ਼ ਸੇ ਗਰੀਬੀ ਦੂਰ ਹੋ ਸਕਤੀ ਹੈ ਔਰ ਤਬੀ ਹਮ ਦੁਸ਼ਮਨ ਕਾ ਮੁਕਾਬਲਾ ਕਰ ਸਕਤੇ ਹੈਂ।

ਜੈ ਜਵਾਨ
ਜੈ ਕਿਸਾਨ

# ਮੇਰੀ ਅਪੀਲ ਸਰਕਾਰ ਅਗੇ

ਜਿੰਦਗੀ ਅਸੂਲਾਂ ਤੋਂ ਵਧ ਪਿਆਰੀ ਨਹੀ ।

ਸ਼ਹੀਦੇ ਆਜ਼ਮ ਭਗਤ ਸਿੰਘ

ਅਗਰ ਕੁਛ ਹਾਸਲ ਕਰਨਾ ਚਾਹੁੰਦੇ ਹੋ ਤਾਂ ਕੁਰਬਾਨੀ ਕਰਨੀ ਸਿੱਖੋ।

ਨੇਤਾ ਜੀ ਸੁਭਾਸ਼ ਚੰਦਰ ਬੋਸ

ਮੇਰੀ ਇਹ ਅਪੀਲ ਸਰਕਾਰ ਅਗੇ ਹੈ ਕਿ ਗਰੀਬਾਂ ਦੀ ਹਾਲਤ ਨੂੰ ਸੁਧਾਰਨ ਵਾਸਤੇ ਜਿਹੜੇ ਉਹ ਯਤਨ ਕਰ ਰਹੀ ਹੈ ਨਾਂ ਤਾਂ ਉਹ ਕਾਫੀ ਹੀ ਹਨ ਅਤੇ ਨਾ ਹੀ ਮੌਕੇ ਦੇ ਮੁਤਾਬਿਕ । ਇਸ ਵਕਤ ਗਰੀਬ ਲੋਗ ਉਸ ਦੌਰ ਵਿਚੋਂ ਗੁਜ਼ਰ ਰਹੇ ਹਨ ਜਿਸ ਤੋਂ ਬਾਦ ਇਕ ਇਨਸਾਨ ਆਪਣੇ ਆਪਨੂੰ ਸ਼ਮਸ਼ਾਨ ਭੂਮੀ ਵਿਚ ਚਿਤਾ ਦੇ ਸਪੁਰਦ ਕਰ ਦਿੰਦਾ ਹੈ ਅਤੇ ਮੌਤ ਦੇ ਜ਼ਾਲਮ ਪੰਜੇ ਉਸ ਦੀ ਭੁਖ ਤੇ ਉਸ ਦੀਆਂ ਹੋਰ ਜ਼ਰੂਰਤਾਂ ਨੂੰ ਸਦਾ ਵਾਸਤੇ ਸ਼ਾਂਤ ਕਰ ਦਿੰਦੇ ਹਨ । ਅਮੀਰ ਆਦਮੀ ਨੂੰ ਖੁਸ਼ੀ ਉਸ ਵਕਤ ਪ੍ਰਾਪਤ ਹੁੰਦੀ ਹੈ ਜਦ ਕਿ ਉਹ ਜਨਮ ਲੈ ਕੇ ਇਸ ਸੰਸਾਰ ਵਿਚ ਆ ਜਾਂਦਾ ਹੈ ਅਤੇ ਗਰੀਬ ਆਦਮੀ ਇਹੀ ਖੁਸ਼ੀ ਆਪਣੇ ਆਪ ਨੂੰ ਰਬ ਦੇ ਸਪੁਰਦ ਕਰਕੇ ਪ੍ਰਾਪਤ ਕਰਦਾ ਹੈ । ਹਰ ਸਰਕਾਰ ਦਾ ਫਰਜ਼ ਹੁੰਦਾ ਹੈ ਕਿ ਉਹ ਆਪਣੇ ਦੇਸ਼ ਵਾਸੀਆਂ ਨੂੰ ਰੋਟੀ; ਕਪੜਾ ਤੇ ਰਹਿਣ ਦਾ ਸਥਾਨ ਦੇ ਸਕੇ । ਇਹ ਤਾਂ ਨਹੀਂ ਕਿਹਾ ਜਾ ਸਕਦਾ ਕਿ ਸਾਡਾ ਸਾਰਾ ਦੇਸ਼ ਹੀ ਇਹਨਾਂ ਚੀਜਾਂ ਤੋਂ ਦੂਰ ਹੈ ਲੇਕਿਨ ਫਿਰ ਵੀ ਜਿਨੇ ਆਦਮੀਆਂ ਨੂੰ ਇਹ ਚੀਜ਼ਾਂ ਮਿਲਦੀਆਂ ਹਨ ਉਹਨਾਂ ਦੀ ਗਿਣਤੀ ਬਹੁਤ ਘਟ ਹੈ । ਮਹਿੰਗਾਈ ਦਿਨੋ ਦਿਨ ਐਨੀ ਵਧ ਰਹੀ ਹੈ ਕਿ ਹਰ ਆਦਮੀ ਜਿਸਨੂੰ ਕੋਈ ਨਾਜਾਇਜ਼ ਆਮਦਨੀ ਨਹੀਂ ਹੈ ਇਹੀ ਸੋਚ ਰਿਹਾ ਹੈ ਕਿ ਆਖਰ ਕਾਰ ਬਣੇਗਾ ਕੀ ? ਅਜ ਸਾਡੇ ਸਾਹਮਣੇ ਸਭ ਤੋਂ ਵਡਾ ਤੇ ਸਭ ਤੋਂ ਜ਼ਰੂਰੀ ਮਸਲਾ ਹੈ ਖੁਰਾਕ ਦਾ । ਇਹ ਸਾਡੀ ਸਰਕਾਰ ਵੀ ਜਾਣਦੀ ਹੈ ਤੇ ਜਨਤਾ ਨੂੰ ਵੀ ਪਤਾ ਹੈ ਕਿ ਦੇਸ਼ ਵਿਚ ਅਨਾਜ ਦੀ ਘਾਟ ਨਹੀਂ ਹੈ ਬਲਕਿ ਪੈਸੇ ਵਾਲੇ ਲੋਕਾਂ ਦਾ ਦਬਾਇਆ ਹੋਇਆ ਹੈ ਅਤੇ

ਇਹ ਲੋਗ ਏਸੇ ਤਾੜ ਵਿਚ ਬੈਠੇ ਹਨ ਕਿ ਕਦੋਂ ਦੇਸ਼ ਵਿਚ ਅੰਨ ਦੀ ਘਾਟ ਮਹਿਸੂਸ ਹੋਵੇ ਅਤੇ ਇਹ ਆਪਣੀ ਮਰਜ਼ੀ ਦੇ ਮੁਤਾਬਕ ਮਹਿੰਗੇ ਭਾ ਵੇਚਕੇ ਆਪਣੇ ਪਾਸ ਹੋਰ ਵੀ ਕਾਲਾ ਧਨ ਇਕੱਠਾ ਕਰ ਸਕਣ। ਇਸ ਬੀਮਾਰੀ ਦਾ ਇਲਾਜ ਕਰਨ ਵਾਸਤੇ ਬੜੀ ਹਿੰਮਤ ਹੌਸਲਾ ਅਤੇ ਦਲੇਰੀ ਦੀ ਜ਼ਰੂਰਤ ਹੈ। ਅਗਰ ਹਰ ਸਾਲ ਦੇ ਸਾਲ ਹਰ ਕਿਸਮ ਦੇ ਅਨਾਜ ਦੀ ਕੀਮਤ ਨੀਅਤ ਕਰ ਦਿਤੀ ਜਾਵੇ ਅਤੇ ਉਸ ਉਪਰ ਅਮਲ ਕਰਨ ਲਗਿਆਂ ਇਨਸਾਫ ਤੋਂ ਕੰਮ ਲਿਆ ਜਾਵੇ ਤਾਂ ਕੋਈ ਸੂਰਤ ਐਸੀ ਨਹੀਂ ਹੈ ਕਿ ਇਹ ਭ੍ਰਿਸ਼ਟਾਚਾਰ ਖਤਮ ਨਾ ਹੋਵੇ। ਇਹ ਨਹੀਂ ਹੋਣਾ ਚਾਹੀਦਾ ਕਿ ਪੰਜਾਬ ਵਿਚ ਹੋਰ ਭਾ ਹੋਵੇ, ਯੂ. ਪੀ, ਵਿਚ ਹੋਰ ਤੇ ਮਦਰਾਸ ਵਿਚ ਹੋਰ। ਇਸ ਨਾਲ ਇਹ ਤਾਂ ਜ਼ਰੂਰ ਫਰਕ ਪਵੇਗਾ ਕਿ ਪੰਜਾਬ ਵਿਚੋਂ ਖਰੀਦ ਕਰਨ ਵਾਲਾ ਵਪਾਰੀ ਬਾਹਰ ਜਾ ਕੇ ਅਨਾਜ ਵੇਚਣਾ ਘਟ ਪਸੰਦ ਕਰੇਗਾ ਕਿਉਂਕਿ ਉਸ ਦਾ ਸੌਦਾ ਇਥੇ ਵੀ ਉਸੇ ਭਾ ਵਿਕੇਗਾ ਅਤੇ ਜੇ ਉਹ ਬਾਹਰ ਲੈ ਕੇ ਜਾਵੇਗਾ ਤਾਂ ਉਸਨੂੰ ਭਾੜਾ ਵੀ ਖਰਚਣਾ ਪਵੇਗਾ ਤੇ ਕੋਈ ਮੁਨਾਫਾ ਵੀ ਨਹੀਂ ਹੋਵੇਗਾ। ਇਹੋ ਜਿਹੇ ਇਲਾ-ਕਿਆਂ ਦੇ ਖਾਣ ਦਾ ਪ੍ਰਬੰਧ ਸਰਕਾਰ ਖੁਦ ਕਰ ਸਕਦੀ ਹੈ। ਕੀਮਤ ਨੀਅਤ ਕਰਨ ਲਗਿਆਂ ਕਿਸਾਨਾਂ ਦੀ ਮਿਹਨਤ ਨੂੰ ਜ਼ਰੂਰ ਮੁਖ ਰਖਣਾ ਚਾਹੀਦਾ ਹੈ। ਇਸਤੋਂ ਬਗੈਰ ਉਹਨਾਂ ਨੂੰ ਅੱਛੇ ਬੀਜ, ਖਾਦ ਤੇ ਹੋਰ ਲੋੜੀਂਦਾ ਸਮਾਨ ਵੀ ਜ਼ਰੂਰਤ ਸਮੇਂ ਮਿਲਣਾ ਚਾਹੀਦਾ ਹੈ। ਸਰਕਾਰ ਵਲੋਂ ਇਹ ਕਾਨੂੰਨ ਹੋਣਾ ਚਾਹੀਦਾ ਹੈ ਕਿ ਕੋਈ ਵੀ ਆਦਮੀ ਜਿਹੜਾ ਖੁਦ ਖੇਤੀ ਨਹੀਂ ਕਰਦਾ ਹੈ ਆਪਣੇ ਘਰ ਵਿਚ ਜ਼ਿਆਦਾ ਤੋਂ ਜ਼ਿਆਦਾ ਛੇ ਮਹੀਨੇ ਦਾ ਰਾਸ਼ਨ ਰਖ ਸਕਦਾ ਹੈ ਜਿਹੜਾ ਕਿ ਉਸਦੇ ਘਰ ਦੇ ਮੈਂਬਰਾਂ ਦੇ ਮੁਤਾਬਕ ਹੋਵੇ। ਖੇਤੀ ਕਰਨ ਵਾਲਾ ਬੇਸ਼ਕ ਆਪਣੇ ਘਰ ਵਿਚ ਆਪਣੇ ਘਰ ਦੇ ਮੈਂਬਰਾਂ ਦੇ ਮੁਤਾਬਕ ਛੇ ਮਹੀਨੇ ਤੋਂ ਲੈ ਕੇ ਸਾਲ ਤਕ ਦਾ ਰਾਸ਼ਨ ਰਖ ਸਕੇ। ਇਸ ਤੋਂ ਵਧ ਉਸਨੂੰ ਵੀ ਅਨਾਜ ਰਖਣ ਦੀ ਇਜਾਜ਼ਤ ਨਹੀਂ ਹੋਣੀ ਚਾਹੀਦੀ। ਕੁਛ ਵਪਾਰੀ ਲੋਗ ਜਾ ਵਡੇ ਵਡੇ ਜ਼ਿਮੀਦਾਰ ਕੀਮਤ ਨੀਅਤ ਹੋਣ ਤੇ ਅਨਾਜ ਵਿਚ ਮਿਲਾਵਟ ਕਰਨੀ ਵਧਾ ਦੇਣਗੇ। ਵੀਹ ਤੀਹ ਮਣ ਕਣਕ ਹੋਵੇ ਤਾਂ ਉਸ ਵਿਚ ਦੋ ਚਾਰ ਮਣ ਮਿਟੀ ਰੋੜੇ ਆਸਾਨੀ ਨਾਲ ਮਿਲਾਏ ਜਾ ਸਕਦੇ ਹਨ ਤੇ ਇਹਨਾਂ ਦਾ ਕੋਈ ਖਾਸ ਪਤਾ ਵੀ ਨਹੀਂ ਲਗਦਾ। ਇਸਦਾ ਤਾਂ ਇਕੋ ਹੀ ਇਲਾਜ ਹੈ ਕਿ ਇਹਨਾਂ ਨੂੰ ਜੇਲ੍ਹ ਵਿਚ ਸੁਟ ਦਿਤਾ ਜਾਵੇ। ਇਸ ਤਰਾਂ ਕਰਨ ਨਾਲ ਹੋ ਸਕਦਾ ਹੈ ਦੂਜੀਆਂ ਚੀਜ਼ਾਂ ਦੀ ਕੀਮਤ ਵੀ ਗਿਰ ਸਕੇ ਤੇ ਅਨਾਜ ਦਾ ਮਸਲਾ ਵੀ ਹਲ ਹੋ

ਜਾਵੇ ! ਕਿਉਂਕਿ ਇਹ ਲੋਗ ਜੇਲ੍ਹ ਜਾਣ ਤੋਂ ਬੇਹਦ ਡਰਦੇ ਹਨ । ਦੂਸਰਾ ਇਲਾਜ ਜਿਸਦੇ ਕਮਯਾਬ ਹੋਣ ਦੀ ਸੌ ਫੀ ਸਦੀ ਉਮੀਦ ਕੀਤੀ ਜਾ ਸਕਦੀ ਹੈ ਇਹ ਹੈ ਕਿ ਸਰਕਾਰ ਆਪ ਹੀ ਕਿਸਾਨਾਂ ਪਾਸੋਂ ਅਨਾਜ ਖਰੀਦੇ ਅਤੇ ਆਪ ਹੀ ਲੋਕਾਂ ਤਕ ਪਹੁੰਚਾਣ ਦਾ ਇੰਤਜ਼ਾਮ ਕਰੇ । ਹੋਰ ਕਿਸ ਨੂੰ ਅਨਾਜ ਦੇ ਵਪਾਰ ਕਰਨ ਦੀ ਆਗਿਆ ਨ ਦਿਤੀ ਜਾਵੇ । ਜਿਵੇਂ ਹੀ ਨਵੀਂ ਫਸਲ ਨਿਕਲੇ ਸਰਕਾਰ ਉਸਨੂੰ ਆਪਣੇ ਸਟੋਰਾਂ ਵਿਚ ਜਮਾ ਕਰ ਲਵੇ । ਜਿਸ ਤਰ੍ਹਾਂ ਕਿ ਉਪਰ ਲਿਖਿਆ ਗਿਆ ਹੈ ਕਿ ਕਿਸੇ ਨੂੰ ਆਪਣੇ ਘਰ ਵਿਚ ਖਾਸ ਮਿਕਦਾਰ ਤੋਂ ਵਧ ਅਨਾਜ ਰਖਣ ਦੀ ਆਗਿਆ ਨਾ ਦਿਤੀ ਜਾਵੇ ਅਤੇ ਕੀਮਤ ਨੀਅਤ ਕਰਨ ਲਗਿਆਂ ਕਿਸਾਨਾਂ ਦੀ ਮਿਹਨਤ ਨੂੰ ਜ਼ਰੂਰ ਸਾਹਮਣੇ ਰਖਿਆ ਜਾਏ ਇਸ ਉਪਰ ਜ਼ਰੂਰ ਅਮਲ ਹੋਣਾ ਚਾਹੀਦਾ ਹੈ । ਕਿਉਂਕਿ ਇਸ ਤੋਂ ਬਗ਼ੈਰ ਇਸ ਕਾਨੂੰਨ ਦਾ ਕਾਮਯਾਬ ਹੋਣਾ ਬਹੁਤ ਮੁਸ਼ਕਲ ਹੈ । ਤੀਸਰਾ ਇਲਾਜ ਕੋਈ ਨਜ਼ਰ ਨਹੀਂ ਆਉਂਦਾ ।

ਸੋਨਾ ਇਕ ਐਸੀ ਵਸਤੂ ਹੈ ਜਿਸ ਦੇ ਬਗ਼ੈਰ ਕੋਈ ਵੀ ਦੇਸ਼ ਤਰੱਕੀ ਨਹੀਂ ਕਰ ਸਕਦਾ । ਆਮ ਘਰਾਂ ਵਿਚ ਜੇ ਇਹ ਨਾ ਵੀ ਪਾਇਆ ਜਾਵੇ ਤਾਂ ਕੋਈ ਫਰਕ ਨਹੀਂ ਪੈਂਦਾ । ਖ਼ੂਬਸੂਰਤੀ ਵਾਸਤੇ ਕਈ ਹੋਰ ਚੀਜ਼ਾਂ ਵੀ ਪਹਿਨੀਆਂ ਜਾ ਸਕਦੀਆਂ ਹਨ । ਦੇਸ ਨੂੰ ਉਨਤੀ ਦੀ ਟੀਸੀ ਤੇ ਲੈ ਜਾਣ ਵਾਸਤੇ ਸਰਕਾਰ ਦਾ ਸਭ ਤੋਂ ਪਹਿਲਾ ਫਰਜ ਹੋਣਾ ਚਾਹੀਦਾ ਹੈ ਕਿ ਉਹ ਸੋਨੇ ਨੂੰ ਕਾਨੂੰਨ ਦੇ ਖਿਲਾਫ ਐਲਾਨ ਕਰ ਦੇਵੇ ਅਤੇ ਕਿਸੇ ਨੂੰ ਇਕ ਜਾਂ ਦੋ ਰਤੀ ਸੋਨਾ ਪਾਉਣ ਦੀ ਵੀ ਇਜਾਜ਼ਤ ਨਹੀਂ ਹੋਣੀ ਚਾਹੀਦੀ । ਗਰੀਬ ਲੋਕਾਂ ਦੇ ਘਰਾਂ ਵਿਚ ਤਾਂ ਇਹ ਪਹਿਲਾਂ ਹੀ ਨਹੀਂ ਹੈ ਜਾਂ ਫਿਰ ਬਹੁਤ ਥੋੜੀ ਮਿਕਦਾਰ ਵਿਚ ਹੁੰਦਾ ਹੈ । ਦੇਸ਼ ਵਿਚ ਤਾਂ ਕੁਝ ਆਦਮੀ ਐਸ ਹਨ ਜਿਨਾਂ ਪਾਸੋਂ ਸ਼ਾਇਦ ਮਣਾਂ ਦੇ ਹਿਸਾਬ ਨਾਲ ਸੋਨਾ ਪ੍ਰਾਪਤ ਹੋ ਸਕੇ ਇਹਨਾਂ ਸਭ ਨੂੰ ਨੀਅਤ ਕੀਤੀ ਹੋਈ ਕੀਮਤ ਦੇ ਹਿਸਾਬ ਨਾਲ ਪਸੇ ਮਿਲਣੇ ਚਹੀਦੇ ਹਨ ਅਤੇ ਇਹ ਕੀਮਤ ਕੋਈ ਬਹੁਤੀ ਘਟ ਵੀ ਨਹੀਂ ਹੋਣੀ ਚਾਹੀਦੀ । ਇਹ ਵੀ ਨਾਲ ਐਲਾਨ ਹੋਣਾ ਚਾਹੀਦਾ ਹੈ ਕਿ ਕੋਈ ਭੀ ਆਦਮੀ ਜਿਹੜਾ ਸੋਨਾ ਲੈ ਕੇ ਆਵੇਗਾ ਉਸ ਤੋਂ ਕੁਝ ਵੀ ਨਹੀਂ ਪੁਛਿਆ ਜਾਵੇਗਾ ਕਿ ਉਸ ਨੇ ਇਹ ਕਿਥੋਂ ਲਿਆਂਦਾ ਹੈ ਜਾਂ ਕਿਵੇਂ ਐਨਾ ਇਕਠਾ ਕੀਤਾ । ਹੁਣ ਸਵਾਲ ਉਠਦਾ ਹੈ ਕਿ ਐਨੇ ਸੋਨੇ ਦੇ ਸਰਕਾਰ ਪੈਸੇ ਕਿਥੋਂ ਦੇਵੇਗੀ। ਹੱਲ ਬੜਾ ਸੌਖਾ ਹੈ ਤੇ ਕਰਨਾ ਸਰਕਾਰ ਨੇ ਹੈ । ਸਾਰੀਆਂ ਬੈਂਕਾਂ ਕੌਮੀ ਕਰ ਦਿੱਤੀਆਂ ਜਾਣ । ਇੰਡਸਟਰੀ ਨੂੰ ਨੈਸ਼ਨਲਾਈਜ਼ ਕਰਨ ਦਾ ਕੋਈ ਖਾਸ

ਫਾਇਦਾ ਨਹੀਂ ਹੈ। ਇਸ ਤੋਂ ਇਲਾਵਾ ਸਰਕਾਰ ਦਾ ਫਰਜ਼ ਬਣਦਾ ਹੈ ਕਿ ਸੌ ਅਤੇ ਹਜ਼ਾਰ ਦਾ ਨੋਟ ਬਿਲਕੁਲ ਕਾਨੂੰਨ ਦੇ ਖਿਲਾਫ ਕਰ ਦਿੱਤਾ ਜਾਵੇ। ਇਸ ਨਾਲ ਸਰਕਾਰ ਨੂੰ ਦੋ ਫਾਇਦੇ ਹੋਣਗੇ। ਇਕ ਫਾਇਦਾ ਇਹ ਹੈ ਕਿ ਸਰਕਾਰ ਪਾਸ ਸਾਰਾ ਕਾਲਾ ਧਨ ਇਕੱਠਾ ਹੋ ਜਾਵੇਗਾ। ਕਿਉਂਕਿ ਕਾਲਾ ਧਨ ਹਮੇਸ਼ਾ ਸੌ ਜਾਂ ਹਜ਼ਾਰ ਦੇ ਨੋਟਾਂ ਵਿੱਚ ਹੀ ਰਖਿਆ ਜਾਂਦਾ ਹੈ। ਇਸ ਵਿੱਚ ਇਕ ਜਾਂ ਦੋ ਦੇ ਨੋਟ ਨਹੀਂ ਹੁੰਦੇ। ਦੂਸਰਾ ਫਾਇਦਾ ਇਹ ਹੋਵੇਗਾ ਕਿ ਦੇਸ਼ ਵਿਚੋਂ ਭ੍ਰਿਸ਼ਟਾਚਾਰ ਘਟ ਜਾਵੇਗਾ ਕਿਉਂਕਿ ਜਿਸ ਵਕਤ ਕੋਈ ਨੋਟ ਬਟਾਉਣ ਆਵੇ ਉਸਤੋਂ ਪੜਤਾਲ ਕੀਤੀ ਜਾਵੇ ਕਿ ਉਸਨੇ ਐਨਾ ਰੁਪੈ ਕਿਥੋਂ ਕਮਾਇਆ। ਝੂਠਾ ਸਾਬਤ ਹੋਣ ਤੇ ਉਸਨੂੰ ਜੇਲ੍ਹ ਵਿਚ ਸੁੱਟ ਦਿੱਤਾ ਜਾਵੇ।

ਇਹ ਸਾਰੀਆਂ ਚੀਜ਼ਾਂ ਕਰਨ ਤੋਂ ਬਾਦ ਸਾਡੇ ਸਾਹਮਣੇ ਇਕ ਹੋਰ ਬੜੀ ਭਿਆਨਕ ਸਮੱਸਿਆ ਆ ਖੜੀ ਹੁੰਦੀ ਹੈ ਕਿ ਫਰਜ਼ ਕਰ ਲਵੋ ਸਾਡੀ ਸਰਕਾਰ ਸਰਮਾਏਦਾਰੀ ਨੂੰ ਘਟਾਉਣ ਤੇ ਗ਼ਰੀਬਾਂ ਦੀ ਹਾਲਤ ਨੂੰ ਉੱਚਾ ਚੁੱਕਣ ਵਾਸਤੇ ਇਹ ਸਖਤ ਕਦਮ ਉਠਾਏ ਤਾਂ ਇਹ ਸਰਮਾਏਦਾਰ ਦੇਸ਼ ਵਿਚ ਗਦਰ ਪੈਦਾ ਕਰ ਦੇਣ ਗੇ ਜਿਸ ਨਾਲ ਲੋਕ ਤੰਤਰ ਰਾਜ ਨੂੰ ਨੁਕਸਾਨ ਪਹੁੰਚੇ ਗਾ ਅਤੇ ਸ਼ਾਇਦ ਕਾਂਗਰਸ ਪਾਰਟੀ ਨੂੰ ਵੀ ਕੁਝ ਨੁਕਸਾਨ ਹੋਵੇ। ਸਾਡੇ ਨੇਤਾਵਾਂ ਨੂੰ ਐਨਾ ਜ਼ਰੂਰ ਵਿਸ਼ਵਾਸ ਹੋਣਾ ਚਾਹੀਦਾ ਹੈ ਕਿ ਸਾਡੇ ਦੇਸ਼ ਦਾ ਹਰ ਬਾਸ਼ਿੰਦਾ ਡੈਮੋਕਰੇਸੀ ਦਾ ਸੱਚੇ ਦਿਲੋਂ ਪੁਜਾਰੀ ਹੈ। ਜਿਥੇ ਕਦੇ ਸਾਡੇ ਦੇਸ਼ ਵਿਚ ਲੋਕ ਤੰਤਰ ਰਾਜ ਨੂੰ ਕੁਝ ਵੀ ਆਂਚ ਆਵੇ ਗੀ ਤਾਂ ਦੇਸ਼ ਵਾਸੀ ਉਸਨੂੰ ਕਦੇ ਵੀ ਬਰਦਾਸ਼ਤ ਨਹੀਂ ਕਰ ਸਕਦੇ। ਹੋਰ ਕਿਸੇ ਰਾਜ ਵਿਚ ਤਾਂ ਇਹਨਾਂ ਆਜ਼ਾਦ ਬੰਦਿਆਂ ਦਾ ਦਮ ਘੁਟਣ ਲੱਗ ਪੈਂਦਾ ਹੈ। ਦੂਸਰਾ ਸਵਾਲ ਰਹਿ ਗਿਆ ਕਾਂਗਰਸ ਪਾਰਟੀ ਦੇ ਖਤਮ ਹੋਣ ਦਾ। ਜਿਨੇ ਸ਼ਡਿਊਲ ਕਾਸਟ ਹਨ, ਮੁਸਲਮਾਨ ਅਤੇ ਈਸਾਈ ਹਨ ਤਕਰੀਬਨ ਸਭ ਕਾਂਗਰਸ ਦੇ ਹਕ। ਪਿੰਡਾਂ ਵਿਚ ਪੰਚਾਇਤੀ ਰਾਜ ਕਾਂਗਰਸ ਦੇ ਹੱਕ ਵਿਚ ਹੈ। ਇਸ ਤੋਂ ਇਲਾਵਾ ਸਰਕਾਰੀ ਮੁਲਾਜ਼ਮ ਤੇ ਕਾਰਖਾਨਿਆਂ ਦੇ ਵਰਕਰ ਵੀ ਕਾਫੀ ਹੱਦ ਤਕ ਇਸ ਪਾਰਟੀ ਨਾਲ ਹੀ ਸਹਿਮਤ ਹਨ। ਐਸੀ ਸੂਰਤ ਵਿਚ ਚੰਦ ਇਕ ਸਰਮਾਏਦਾਰਾਂ ਦੇ ਕਹਿਣ ਤੇ ਇਸ ਪਾਰਟੀ ਨੂੰ ਕੋਈ ਨੁਕਸਾਨ ਨਹੀਂ ਪੁਜ ਸਕਦਾ ਅਤੇ ਨਾ ਹੀ ਕੋਈ ਦੇਸ਼ ਵਿਚ ਹਲਚਲ ਪੈਦਾ ਹੋ ਸਕਦੀ ਹੈ। ਲੇਕਿਨ ਇਹਨਾਂ ਸਭ ਚੀਜ਼ਾਂ ਤੋਂ

ਜ਼ਰੂਰੀ ਹੈ ਦੇਸ਼। ਦੇਸ਼ ਖੁਸ਼ਹਾਲ ਹੋਣਾ ਚਾਹੀਦਾ ਹੈ ਪਾਰਟੀ ਚਾਹੇ ਕੋਈ ਵੀ ਹੋਵੇ। ਅਗਰ ਲੋਕ ਤੰਤਰ ਰਾਜ ਵਿਚ ਲੋਕਾਂ ਨੂੰ ਸਹੂਲਤਾਂ ਨਹੀਂ ਮਿਲਦੀਆਂ ਅਤੇ ਉਹ ਡਿਕਟੇਟਰਸ਼ਿਪ ਵਿਚ ਖੁਸ਼ਹਾਲ ਰਹਿੰਦੇ ਹਨ ਤਾਂ ਇਸ ਨਾਲੋਂ ਡਿਕਟੇਟਰਸ਼ਿਪ ਹੀ ਚੰਗੀ ਹੈ। ਅਗਰ ਕੋਈ ਹੋਰ ਪਾਰਟੀ ਦੇਸ਼ ਦੀ ਕਿਸਮਤ ਨੂੰ ਜਗਾਣ ਵਾਲੀ ਹੋਵੇ ਤਾਂ ਵੀ ਕਾਂਗਰਸ ਨੂੰ ਕੋਈ ਬੁਰਾ ਮਹਿਸੂਸ ਨਹੀਂ ਕਰਨਾ ਚਾਹੀਦਾ। ਦੇਸ਼ ਖ਼ੁਸ਼ਹਾਲ ਹੋਣਾ ਚਾਹੀਦਾ ਹੈ, ਪਾਰਟੀ ਕੋਈ ਵੀ ਹੋਵੇ। ਅਜ ਅਸੀਂ ਵਖ ਰਹੇ ਹਾਂ ਕਿ ਕਾਂਗਰਸ ਸਰਕਾਰ ਅਯੋਗ ਸਾਬਤ ਹੋ ਰਹੀ ਹੈ ਦੇਸ਼ ਵਿਚ ਅਮਨ ਕਾਇਮ ਰਖਣ ਲਈ। ਬਸ਼ਕ ਇਸਦਾ ਮੂਲ ਕਾਰਨ ਲੋਕ ਤੰਤਰ ਰਾਜ ਹੈ ਅਤੇ ਉਹ ਆਦਮੀ ਵੀ ਹਨ ਜਹਿੜ ਡੈਮੋਕਰਸੀ ਦਾ ਨਾਜਾਇਜ਼ ਫਾਇਦਾ ਉਠਾਂਦੇ ਹਨ। ਅਜ ਸਾਡੇ ਸਾਰੇ ਦੇਸ਼ ਵਿਚ ਹੜਤਾਲਾਂ ਹੋ ਰਹੀਆਂ ਹਨ, ਮੁਜ਼ਾਹਰੇ ਹੋ ਰਹੇ ਹਨ। ਲੋਕ ਆਪਣੀ ਮਰਜ਼ੀ ਨਾਲ ਕੰਮ ਚਲਾਂਦੇ ਹਨ ਅਤੇ ਮਰਜ਼ੀ ਨਾਲ ਬੰਦ ਕਰਦੇ ਹਨ। ਕਿਤੇ ਮਹਿੰਗਾਈ ਬਾਰੇ ਰੋਣਾ ਸ਼ੁਰੂ ਹੈ, ਕਿਤੇ ਤਨਖਾਹਾਂ ਵਧਾਉਣ ਦੀ ਮੰਗ ਹੈ ਤੇ ਕਿਤੇ ਕਈ ਪਾਰਟੀਆਂ ਅਲੈਕਸ਼ਨ ਜਿਤਣ ਵਾਸਤੇ ਅਤੇ ਦੇਸ਼ ਦੇ ਨੁਕਸਾਨ ਨੂੰ ਅੱਖੋਂ ਉਹਲੇ ਕਰਕੇ ਫਸਾਦ ਕਰਵਾ ਰਹੀਆਂ ਹਨ। ਇਹ ਸਭ ਕਾਂਗਰਸ ਦੀ ਕਮਜ਼ੋਰੀ ਨਹੀਂ ਹੈ ਤਾਂ ਹੋਰ ਹੈ ਕੀ ਅਤੇ ਜੇ ਅਸੀਂ ਇਸ ਨੂੰ ਅਯੋਗ ਨਾ ਕਹੀਏ ਤਾਂ ਹੋਰ ਕੀ ਆਖ ਸਕਦੇ ਹਾਂ। ਅਗਰ ਕੋਈ ਸੱਠ ਰੁਪੈ ਤਨਖਾਹ ਲੈਂਦਾ ਹੈ ਉਹ ਵੀ ਤਨਖਾਹ ਵਧਾਉਣ ਬਾਰੇ ਮੰਗ ਕਰਦਾ ਹੈ, ਕੋਈ ਪੰਜ ਸੌ ਲੈਂਦਾ ਹੈ ਉਹ ਵੀ ਤਨਖਾਹ ਵਧਾਉਣ ਵਾਸਤੇ ਮੁਜ਼ਾਹਰੇ ਕਰਦਾ ਹੈ ਕਿਸੇ ਦੀ ਤਨਖਾਹ ਇਕ ਹਜ਼ਾਰ ਹੈ ਉਹ ਵੀ ਹੜਤਾਲਾਂ ਕਰਨ ਵਿਚ ਹਿੱਸਾ ਲੈਂਦਾ ਹੈ। ਕੋਈ ਵਪਾਰੀ ਹੈ ਲੱਖਾਂ ਰੁਪੈ ਦੀ ਹੇਰਾ ਫੇਰੀ ਕਰਦਾ ਹੈ, ਕੋਈ ਸੁਨਿਆਰਾ ਹੈ ਕਰੋੜਾਂ ਰੁਪੈ ਦਾ ਮਾਲਕ ਹੈ। ਇਹਨਾਂ ਸਾਰਿਆਂ ਦੇ ਰੋਣ ਪਿਟਣਿਆਂ ਨੂੰ ਵੇਖਕੇ ਅਸੀਂ ਕੀ ਸਮਝੀਏ ਕਿ ਦੇਸ਼ ਵਿਚ ਤਨਖਾਹਾਂ ਘਟ ਹਨ, ਜਾਂ ਦੇਸ਼ ਵਿਚ ਮਹਿੰਗਾਈ ਜਿਆਦਾ ਹੈ। ਬਿਲਕੁਲ ਨਹੀਂ। ਇਹ ਲੋਕ ਤੰਤਰ ਰਾਜ ਤੋਂ ਨਾਜਾਇਜ਼ ਫਾਇਦਾ ਉਠਾਇਆ ਜਾ ਰਿਹਾ ਹੈ ਅਤੇ ਕਾਂਗਰਸ ਦੀ ਕਮਜ਼ੋਰ ਪਾਲਿਸੀ ਆਪਣੇ ਹੀ ਦੇਸ਼ ਦਾ ਆਪਣੇ ਹੀ ਦੇਸ਼ਵਾਸੀਆਂ ਦੇ ਹੱਥੋਂ ਨੁਕਸਾਨ ਕਰਵਾਂਦੀ ਹੈ। ਲੋਕਤੰਤਰ ਰਾਜ ਤੋਂ ਨਾਜਾਇਜ਼ ਫਾਇਦਾ ਉਠਾਕੇ ਕਈ ਫੈਕਟਰੀਆਂ ਦੇ ਵਰਕਰ ਆਪਣੇ ਮਾਲਕ

ਅੱਗੇ ਐਨੀਆਂ ਮੰਗਾਂ ਰਖ ਦਿੱਤੇ ਹਨ ਜਿਸਨੂੰ ਅਗਰ ਉਹ ਪੂਰੀਆਂ ਕਰਨੀਆਂ ਚਾਹੇ ਤਾਂ ਫੈਕਟਰੀ ਦੀਆਂ ਇੱਟਾਂ ਵੇਚਕੇ ਵੀ ਪੂਰੀਆਂ ਨਹੀਂ ਕਰ ਸਕਦਾ। ਸਾਡੀ ਸਰਕਾਰ ਨੇ ਆਮ ਆਦਮੀਆਂ ਨੂੰ ਐਨੇ ਅਧਿਕਾਰ ਦਿੱਤੇ ਹਨ ਜਿਹੜੇ ਕਿ ਦੁਨੀਆਂ ਭਰ ਦੇ ਕਿਸੇ ਵੀ ਖੁਸ਼ਹਾਲ ਮੁਲਕ ਨੇ ਨਹੀਂ ਦਿਤੇ। ਅੱਜ ਇਕ ਮਾਮਲੀ ਤੋਂ ਮਾਮੂਲੀ ਆਦਮੀ ਵੀ ਆਪਣੀ ਮਰਜ਼ੀ ਦੇ ਮੁਤਾਬਕ ਜਿਨਾ ਉਸਦਾ ਦਿਲ ਕਰੇ ਨੁਕਸਾਨ ਕਰ ਦਿੰਦਾ ਹੈ। ਇਹ ਸਹੂਲਤਾਂ ਨਹੀਂ ਹਨ ਬਲਕਿ ਉਹਨਾਂ ਨੂੰ ਕੁਰੱਪਟ ਬਣਾਉਣ ਲਈ ਹੌਸਲਾ ਦਿੱਤਾ ਜਾਂਦਾ ਹੈ। ਇਹਨਾਂ ਚੀਜ਼ਾਂ ਨੂੰ ਖਤਮ ਕਰਨ ਵਾਸਤੇ ਬੜੀ ਹਿੰਮਤ ਦੀ ਜ਼ਰੂਰਤ ਹੈ। ਇਕ ਦੇਸ਼ ਭਗਤ ਨੇਤਾ ਦੇ ਦਿਲ ਵਿਚ ਸਿਰਫ ਦੋ ਖਿਆਲ ਹੋਣ ਤਾਂ ਕੋਈ ਵੀ ਮਸਲਾ ਐਸਾ ਨਹੀਂ ਹੈ ਜਹਿੜਾ ਹਲ ਨਾ ਹੋ ਸਕੇ।ਕਿ ਉਹ ਇਸ ਗਦੀ ਤੇ ਰਹੇ ਜਾਂ ਨਾ ਰਹੇ, ਉਹ ਇਸ ਸੰਸਾਰ ਵਿਚ ਰਹੇ ਜਾਂ ਨਾ ਰਹੇ ਲੇਕਿਨ ਉਸਨੇ ਆਪਣੀ ਜਨਤਾ ਨੂੰ ਕਸ਼ਟਾਂ ਤੋਂ ਛੁਟਕਾਰਾ ਜ਼ਰੂਰ ਦਿਲਵਾਉਣਾ ਹੈ। ਇਕ ਸੱਚੇ ਦੇਸ਼ ਭਗਤ ਨੇਤਾ ਦੀ ਦੇਸ਼ ਭਗਤੀ ਤਾਂ ਪ੍ਰਵਾਨ ਹੀ ਉਸ ਵਕਤ ਹੁੰਦੀ ਹੈ ਜਦੋਂ ਕਿ ਉਸਦੀ ਪੈਦਾ ਕੀਤੀ ਹੋਈ ਖੁਸ਼ਹਾਲੀ ਲੋਕਾਂ ਦਿਆਂ ਮਨਾਂ ਵਿਚ ਖੁਸ਼ੀਆਂ ਦੇ ਫੁਆਰੇ ਸੁੱਟਦੀ ਹੋਵੇ ਤੇ ਆਪ ਉਹ ਬੇਸ਼ਕ ਤੰਗੀ ਤੁਰਸ਼ੀ ਨਾਲ ਹੀ ਗੁਜ਼ਾਰਾ ਕਰਦਾ ਹੋਵੇ। ਮੁਸੀਬਤ ਹੀ ਇਕ ਐਸੀ ਵਸਤੂ ਹੈ ਜਿਹੜੀ ਇਨਸਾਨ ਨੂੰ ਯੋਗ ਬਣਾਕੇ ਉਸਦੀ ਜ਼ਿੰਦਗੀ ਵਿਚ ਨਵਾਂ ਰਸ ਪੈਦਾ ਕਰ ਦਿੰਦੀ ਹੈ ਤੇ ਆਦਮੀ ਅਮਰ ਹੋ ਜਾਂਦਾ ਹੈ। ਫੇਰ ਇਸ ਤੋਂ ਕਿਉ ਘਬਰਾਇਆ ਜਾਵੇ।

ਸਾਡੇ ਦੇਸ਼ ਵਿਚ 16-17 ਸੂਬੇ ਹਨ। ਇਹਨਾਂ ਸਭ ਦੀ ਬੋਲੀ ਤਕਰੀਬਨ ਅਲੱਗ ਅਲੱਗ ਹੈ ਜਿਸਦੀ ਵਜ੍ਹਾ ਨਾਲ ਇਹ ਸਾਨੂੰ ਤੇ ਅਸੀਂ ਇਹਨਾਂ ਨੂੰ ਕਿਸੇ ਹੋਰ ਹੀ ਦੇਸ਼ ਦੇ ਰਹਿਣ ਵਾਲੇ ਸਮਝਦੇ ਹਾਂ। ਛੋਟੇ ਛੋਟੇ ਸੂਬੇ ਹੋਣ ਦੀ ਵਜ੍ਹਾ ਨਾਲ ਸਾਡੇ ਦੇਸ਼ ਵਿਚ ਕਈ ਵਾਰ ਮਤ ਭੇਦ ਵੀ ਹੁੰਦੇ ਰਹਿੰਦੇ ਹਨ! ਕਦੇ ਬੋਲੀ ਦਾ ਝਗੜਾ ਪੈ ਗਿਆ ਤੇ ਕਦੇ ਕਿਸੇ ਇਲਾਕੇ ਦਾ। ਇਸਦਾ ਇਲਾਜ ਕਰਨਾ ਵੀ ਬੇ ਹੱਦ ਜ਼ਰੂਰੀ ਹੈ। ਜੇ ਅੱਜ ਅਸੀਂ ਆਪਣੇ ਦੇਸ ਨੂੰ ਚਾਰ ਭਾਗਾਂ ਵਿਚ ਵੰਡ ਦਈਏ ਅਤੇ ਇਸ ਉਪਰ ਇਕ ਕੇਂਦਰੀ ਰਾਜ ਕਾਇਮ ਕਰ ਦਈਏ ਤਾਂ ਸਾਡਾ ਬਹੁਤ ਸਾਰਾ ਪੈਸਾ ਬਚ ਸਕਦਾ ਹੈ। ਖਰਚ ਤੋਂ ਇਲਾਵਾ ਸਾਡੇ ਦੇਸ਼ ਦੀ ਏਕਤਾ ਵਿਚ ਵੀ ਵਾਧਾ ਹੋਵੇ ਗਾ ਅਤੇ ਲੜਾਈ ਝਗੜੇ ਵੀ ਬਹੁਤ ਹੱਦ ਤੱਕ ਘਟ ਜਾਣਗੇ। ਅਗਰ ਅਸੀਂ ਏਸੇ ਤਰਾਂ ਹੀ ਦੇਸ਼ ਦੇ

ਛੋਟੇ ਛੋਟੇ ਟੁਕੜੇ ਬਣਾਂਦੇ ਰਹੇ ਤਾਂ ਇਹ ਝਗੜੇ ਵੀ ਜ਼ਾਰੀ ਰਹਿਣਗੇ ਅਤੇ ਦੇਸ਼ ਦੀ ਏਕਤਾ ਵੀ ਕਾਇਮ ਨਹੀਂ ਰਹਿ ਸਕੇਗੀ।

ਤਕਰੀਬਨ ਅਠਾਰਾਂ ਸਾਲ ਤੋਂ ਮੰਗਤਿਆਂ ਨੂੰ ਖਤਮ ਕਰਨ ਵਾਸਤੇ ਸਾਡੇ ਦੇਸ਼ ਵਿਚ ਮਸਲਾ ਚਲ ਰਿਹਾ ਹੈ। ਕਈ ਸੂਬੇ ਐਸੇ ਹਨ ਜਹਿੜੇ ਇਸ ਬੀਮਾਰੀ ਦੀ ਰੋਕ ਥਾਮ ਵੀ ਕਰ ਚੁਕੇ ਹਨ। ਲੇਕਿਨ ਫਿਰ ਵੀ ਦੇਸ਼ ਵਿਚ ਇਸ ਕੋੜ੍ਹ ਦਾ ਜ਼ੋਰ ਸ਼ੋਰ ਹੈ। ਪਾਕਿਸਤਾਨ ਦੀ ਲੜਾਈ ਸਮੇਂ ਹਜ਼ਾਰਾਂ ਐਸੇ ਮੰਗਣ ਵਾਲੇ ਫੜੇ ਗਏ ਜਹਿੜੇ ਜਾਸੂਸੀਆਂ ਕਰਦੇ ਸਨ ਤੇ ਇਸ ਤਰਾਂ ਦੇਸ਼ ਨੂੰ ਕੁਝ ਨੁਕਸਾਨ ਵੀ ਹੋਇਆ। ਛੋਟੇ ਛੋਟੇ ਬੱਚਿਆਂ ਨੂੰ ਘਰਾਂ ਵਿਚੋਂ ਚੁਕ ਕੇ ਲੈ ਜਾਣਾ ਤੇ ਬਾਦ੍ਹ ਵਿਚ ਓਹਨਾਂ ਨੂੰ ਅੰਗਹੀਨ ਕਰਕੇ ਮੰਗਣ ਵਾਸਤੇ ਭੇਜ ਦੇਣਾ। ਕਈ ਐਸੇ ਜ਼ਾਲਮ ਵੀ ਮੌਜੂਦ ਹਨ ਜਿਨ੍ਹਾਂ ਦੇ ਦਰਜਨਾਂ ਦੇ ਹਿਸਾਬ ਨਾਲ ਮੰਗਤੇ ਨੌਕਰ ਰੱਖੇ ਹੋਏ ਹਨ ਅਤੇ ਉਹ ਉਹਨਾਂ ਦੀ ਕਮਾਈ ਖਾਂਦੇ ਹਨ। ਇਹਨਾਂ ਦੀ ਵਜ੍ਹਾ ਨਾਲ ਦੇਸ਼ ਵਿਚ ਹਜ਼ਾਰਾਂ ਬੀਮਾਰੀਆਂ ਫੈਲਦੀਆਂ ਹਨ, ਚੋਰੀਆਂ ਹੁੰਦੀਆਂ ਹਨ ਅਤੇ ਹੋਰ ਵੀ ਕਈ ਕਿਸਮ ਦੇ ਨੁਕਸਾਨ ਹੁੰਦੇ ਹਨ। ਇਹ ਗਿਣਤੀ ਦਿਨੋਂ ਦਿਨ ਵਧਦੀ ਜਾ ਰਹੀ ਹੈ। ਜੇ ਇਸ ਸਮੱਸਿਆ ਦਾ ਹਲ ਜਲਦੀ ਨਾ ਕੀਤਾ ਗਿਆ ਤਾਂ ਇਹ ਮਸਲਾ ਵੀ ਇਕ ਭਿਆਨਕ ਸੂਰਤ ਅਖਤਿਆਰ ਕਰ ਸਕਦਾ ਹੈ। ਸਰਕਾਰ ਦਾ ਫ਼ਰਜ਼ ਹੈ ਕਿ ਲੋਕਾਂ ਨੂੰ ਅਖਬਾਰਾਂ ਰਾਹੀਂ, ਕਿਤਾਬਾਂ ਰਾਹੀਂ ਤੇ ਹੋਰ ਕਲਚਰਲ ਪ੍ਰੋਗਰਾਮਾਂ ਰਾਹੀਂ ਇਸ ਦਾਨ ਪ੍ਰਥਾ ਨੂੰ ਖਤਮ ਕਰਨ ਲਈ ਪ੍ਰੇਰੇ ਅਤੇ ਉਹਨਾਂ ਵਿਚ ਸਕੂਲਾਂ, ਕਾਲਿਜਾਂ ਤੇ ਹਸਪਤਾਲਾਂ ਨੂੰ ਦਾਨ ਦੇਣ ਦੀ ਭਾਵਨਾ ਪੈਦਾ ਕਰੇ। ਦੇਸ਼ ਦੇ ਸਾਰੇ ਮੰਗਤਿਆਂ ਦੀ ਇਕ ਲਿਸਟ ਤਿਆਰ ਕੀਤੀ ਜਾਵੇ ਅਤੇ ਇਹਨਾਂ ਨੂੰ ਤਿਨ ਭਾਗਾਂ ਵਿਚ ਵੰਡ ਦਿਤਾ ਜਾਵੇ। ਉਹ ਮੰਗਤੇ ਜਹਿੜੇ ਬਿਲਕੁਲ ਹੀ ਕੋਈ ਕੰਮ ਕਰਨ ਦੇ ਅਯੋਗ ਹੋਣ। ਇਹਨਾਂ ਵਾਸਤੇ ਆਸ਼ਰਮ ਬਣਾਏ ਜਾਣ ਤੇ ਸਰਕਾਰ ਖੁਦ ਇਹਨਾਂ ਦੀ ਖ਼ੁਰਾਕ ਤੇ ਕਪੜੇ ਦਾ ਇੰਤਜ਼ਾਮ ਕਰੇ। ਦੂਸਰੇ ਉਹ ਮੰਗਤੇ ਜਹਿੜੇ ਅੱਖਾਂ ਤੋਂ ਮਾਮੂਲੀ ਅਨ੍ਹੇ ਹੋਣ, ਕੋਈ ਮਾਮੂਲੀ ਅੰਗ ਖਰਾਬ ਹੋਵੇ ਜਾਂ ਕੋਈ ਹੋਰ ਨਿੱਕਾ ਮੋਟਾ ਨੁਕਸ ਹੋਵੇ। ਇਹਨਾਂ ਵਾਸਤੇ ਅਲੱਗ ਆਸ਼ਰਮ ਬਣਾਏ ਜਾਣ ਅਤੇ ਇਹਨਾਂ ਤੋਂ ਇਹਨਾਂ ਦੀ ਡਾਕਟਰ ਦੇ ਮੁਤਾਬਕ ਜ਼ਰੂਰ ਕੰਮ ਲਿਆ ਜਾਵੇ। ਤੀਸਰੀ ਕਿਸਮ ਦੇ ਉਹ ਮੰਗਤੇ ਹਨ ਜਿਹੜੇ ਚੋਰ ਠੱਗ ਤੇ ਧੋਖੇ ਬਾਜ਼ ਹਨ। ਇਹਨਾਂ ਨੂੰ ਇਕ ਬਾਰ ਸਮਝਾ ਦਿਤਾ

ਜਾਵੇ ਤੇ ਜੇ ਇਸ ਤਰਾਂ ਨਾ ਮੰਨਣ ਤਾਂ ਜੇਲ੍ਹ ਭੇਜ ਦਿੱਤਾ ਜਾਵੇ ਅਤੇ ਇਹਨਾਂ ਤੋਂ ਐਨਾ ਕੰਮ ਲਿਆ ਜਾਵੇ ਜਿਸ ਨਾਲ ਇਹ ਮਹਿਸੂਸ ਕਰਨ ਲੱਗ ਪੈਣ ਕਿ ਬਾਹਰ ਜਾਕੇ ਇਹਨਾਂ ਨੂੰ ਘਟ ਕੰਮ ਕਰਨਾ ਪਵੇ ਗਾ। ਜਹਿੜਾ ਮੰਗਤਾ ਸਰਕਾਰ ਨੂੰ ਵਿਸ਼ਵਾਸ ਦਿਲਵਾ ਦੇਵੇ ਕਿ ਇਸ ਤੋਂ ਬਾਦ ਉਹ ਮੰਗਣ ਦਾ ਕੰਮ ਤਿਆਗ ਦੇਵਗਾ, ਉਸਨੂੰ ਛਡ ਦਿੱਤਾ ਜਾਵੇ।

ਭ੍ਰਿਸ਼ਟਾਚਾਰ ਨੂੰ ਖਤਮ ਕਰਨ ਦਾ ਸਭ ਤੋਂ ਅੱਛਾ ਤਰੀਕਾ ਇਹ ਹੈ ਕਿ ਜੁਰਮਾਨੇ ਦੀ ਸਜ਼ਾ ਨੂੰ ਬਿਲਕੁਲ ਘਟਾ ਦਿੱਤਾ ਜਾਵੇ। ਹਾ ਕਈ ਛਟੀ ਮੋਟੀ ਗਲਤੀ ਹੋਵੇ, ਜਿਸ ਤਰਾ ਕਿਸੇ ਸਾਈਕਲ ਜਾ ਰੇੜ੍ਹੀ ਦਾ ਚਲਾਣ ਹੋਵੇ, ਟਰੱਕ, ਜਾਂ ਬੱਸ ਦਾ ਚਲਾਨ ਹਵੇ ਜਾਂ ਕੋਈ ਹੋਰ ਨਿਕੀ ਮੋਟੀ ਗਲਤੀ ਹੋਵੇ ਜਿਸਨਾਲ ਆਪ ਲੋਕਾਂ ਨੂੰ ਨੁਕਸਾਨ ਨਾ ਪੁਜਦਾ ਹੋਵੇ। ਇਹ ਜਿਹੇ ਆਦਮੀਆਂ ਨੂੰ ਅਗਰ ਜੁਰਮਾਨਾ ਕਰ ਦਿੱਤਾ ਜਾਵੇ ਤਾਂ ਕੋਈ ਹਰਜ ਨਹੀਂ ਹੈ। ਲੇਕਿਨ ਬਾਕੀ ਸਭ ਜ਼ੁਰਮਾਂ ਵਾਸਤੇ ਜ਼ਰਮਾਨਾ ਕਰਨਾ ਬੰਦ ਕਰ ਦਿੱਤਾ ਜਾਵੇ। ਕੋਈ ਕੁਰੱਪਸ਼ਨ ਕਰੇ ਚਾਹੇ ਥੜੀ ਚਾਹੇ ਜ਼ਿਆਦਾ ਲੇਕਿਨ ਉਸਦੇ ਜ਼ੁਰਮ ਦੇ ਮੁਤਾਬਿਕ ਉਸਨੂੰ ਜੇਲ੍ਹ ਜ਼ਰੂਰ ਭੇਜਿਆ ਜਾਣਾ ਚਾਹੀਦਾ ਹੈ ਅਤੇ ਇਸਦੇ ਚਾਲ ਚਲਣ ਬਾਰੇ ਇਸਦ ਪਿੰਡ ਜਾਂ ਸ਼ਹਰ ਦੀ ਪੰਚਾਇਤ ਤ ਉਥੋਂ ਦੇ ਥਾਣੇ ਨੂੰ ਜ਼ਰੂਰ ਰੀਪੋਰਟ ਭੇਜ ਦਿੱਤੀ ਜਾਵ ਕਿਉਂਕਿ ਕਈ ਆਦਮੀ ਆਪਣੇ ਘਰ ਤੋਂ ਥੋੜੀ ਦੂਰ ਜਾਕੇ ਗੁਨਾਹ ਏਸ ਵਾਸਤ ਹੀ ਕਰਦੇ ਹਨ ਕਿ ਉਹਨਾਂ ਦੇ ਪਿੰਡ ਵਿਚ ਤਾਂ ਇਸਦਾ ਪਤਾ ਨਹੀਂ ਨਾ ਲੱਗ ਗਾ। ਕੋਈ ਵਗੈਰ ਟਿਕਟ ਗਡੀ ਤੇ ਫੜਿਆ ਜਾਵੇ, ਸਿਨਮੇ ਵਿਚ ਟਿਕਟਾਂ ਦੀ ਬਲਕ ਕਰੇ, ਅਫ਼ੀਮ ਜਾਂ ਘਰ ਦੀ ਸਰਾਬ ਵੇਚਦਾ ਫੜਿਆ ਜਾਵੇ ਸਭ ਨੂੰ ਜੇਲ੍ਹ ਭੇਜਿਆ ਜਾਵੇ ਅਤੇ ਪੰਚਾਇਤ ਤੇ ਥਾਨੇ ਨੂੰ ਖਬਰ ਦੇ ਦਿੱਤੀ ਜਾਵੇ। ਕੋਈ ਕਲਰਕ ਜਾਂ ਅਫਸਰ ਚਾਹੇ ਕਿਸ ਵੀ ਮਹਿਕਮੇ ਦਾ ਹੋਵੇ. ਫੜੇ ਜਾਣ ਤੇ ਉਸਨੂੰ ਆਮ ਲੋਗਾਂ ਨਾਲੋਂ ਵਧ ਸਜ਼ਾ ਮਿਲਣੀ ਚਾਹੀਦੀ ਹੈ। ਕਈ ਆਦਮੀ ਜੁਰਮਾਨੇ ਦੀ ਸਜ਼ਾ ਨੂੰ ਕੁਝ ਨਹੀਂ ਸਮਝਦੇ। ਸਮਝਣ ਵੀ ਕਿਵੇਂ ਜੁਰਮਾਨਾਂ ਤਾਂ ਆਦਮੀ ਐਧਰੋਂ ਓਧਰੋਂ ਫੜ ਫੜਾ ਕੇ ਦੇ ਹੀ ਦਿੰਦਾ ਹੈ। ਨਾਲੇ ਜੇ ਕੋਈ ਆਦਮੀ ਦਸ ਹਜ਼ਾਰ ਦੀ ਹੇਰਾ ਫੇਰੀ ਕਰਦਾ ਹੈ ਤਾਂ ਉਸਨੂੰ ਹਜ਼ਾਰ ਦੋ ਹੇਜ਼ਾਰ ਜੁਰਮਾਨਾ ਭਰਦਿਆਂ ਫਰਕ

ਹੀ ਕੀ ਪੈਂਦਾ ਹੈ । ਅੱਜ ਅਸੀਂ ਸਰਕਾਰੀ ਹਸਪਤਾਲ ਵਿੱਚ ਜਾਈਏ ਤਾਂ ਵਗੈਰ ਸਫਾਰਸ਼ ਤੋਂ ਦਵਾਈ ਨਹੀਂ ਮਿਲਦੀ । ਫਅਰਪ੍ਰਾਈਸ ਸ਼ੌਪ ਤੇ ਜਾਈਏ ਤਾਂ ਬਗੈਰ ਵਾਕਫੀਅਤ ਤੋਂ ਸੌਦਾ ਨਹੀਂ ਮਿਲਦਾ । ਕਿਸੇ ਦਫਤਰ ਵਿਚ ਜਾਈਏ ਤਾਂ ਕੋਈ ਸਿਧ ਮੂੰਹ ਗਲ ਨਹੀਂ ਕਰਦਾ । ਗੱਡੀ ਵਿਚ ਸਮਾਨ ਬੁਕ ਕਰਵਾਂਦੇ ਹਾਂ ਤਾਂ ਰਸਤੇ ਵਿਚ ਆਉਂਦਾ ਆਉਂਦਾ ਹੀ ਘਟ ਜਾਂਦਾ ਹੈ । ਇਹਨਾਂ ਸਾਰੀਆਂ ਬੁਰਾਈਆਂ ਨੂੰ ਰੋਕਣ ਵਾਸਤੇ ਸਰਕਾਰ ਨੂੰ ਚਾਹੀਦਾ ਹੈ ਕਿ ਉਹ ਸਖਤ ਤੋਂ ਸਖਤ ਕਾਨੂੰਨ ਬਣਾਏ ਅਤੇ ਉਸ ਕਾਨੂੰਨ ਨੂੰ ਠੀਕ ਲਫਜ਼ਾਂ ਵਿਚ ਇਸਤੇਮਾਲ ਕਰ । ਸਰਕਾਰ ਦਾ ਕਾਨੂੰਨ ਹੈ ਕਿ ਹਰ ਕਾਰਖਾਨੇ ਵਿਚ ਕੰਮ ਕਰਨ ਵਾਲੇ ਨੂੰ ਤਨਖਾਹ ਸੱਤ ਤਾਰੀਖ ਤੱਕ ਮਿਲ ਜਾਣੀ ਚਾਹੀਦੀ ਹੈ ਲੇਕਿਨ ਹਜ਼ਾਰਾਂ ਐਸੀਆਂ ਫੈਕਟਰੀਆਂ ਹਨ ਜਿਨ੍ਹਾਂ ਵਿਚ ਵੀਹ ਤਾਰੀਖ ਤੋਂ ਵੀ ਉਪਰ ਟਪਾ ਦਿੰਦੇ ਹਨ। ਏਸ ਤਰਾਂ ਕਾਨੂੰਨ ਦੀ ਠੀਕ ਪਾਲਣਾ ਨਹੀਂ ਹੁੰਦੀ। ਏਸੇ ਤਰਾਂ ਬੋਨਸ ਦਾ ਹਿਸਾਬ ਹੈ । ਬੋਨਸ ਕਿਮਿਸ਼ਨ ਦੇ ਫੈਸਲੇ ਦ ਸਤਿਕਾਰ। ਇਕ ਮਜ਼ਦੂਰ ਤਾਂ ਕਰਦਾ ਹੈ ਲੇਕਿਨ ਸਰਮਾਏਦਾਰ ਕਦੇ ਨਹੀਂ ਕਰਦੇ। ਦੋ ਮਹੀਨੇ ਉਪੱਰ ਨਿਕਲ ਜਾਂਦੇ ਹਨ, ਕਦੇ ਚਾਰ ਵੀ ਤੇ ਕਦੇ ਇਸ ਤੋਂ ਵੀ ਵਧ ਸਰਕਾਰ ਸਾਡੀ ਫੇਰ ਐਲਾਨ ਕਰ ਦਿੰਦੀ ਹੈ ਕਿ ਮਜ਼ਦੂਰਾਂ ਨੂੰ ਤੇ ਮਾਲਕਾਂ ਨੂੰ ਮਿਲਕੇ ਇਹ ਮਸਲਾ ਹਲ ਕਰ ਲੈਣਾ ਚਾਹੀਦਾ ਹੈ । ਹੋਣਾ ਇਹ ਚਾਹੀਦਾ ਹੈ ਕਿ ਵਰਕਰਾਂ ਨੂੰ ਅਗਰ ਵਕਤ ਦੇ ਮੁਤਾਬਕ ਬੋਨਸ ਨਹੀਂ ਮਿਲਦਾ ਤਾਂ ਫੈਕਟਰੀ ਸਰਕਾਰ ਦੇ ਕਬਜ਼ ਵਿਚ ਹੋਣੀ ਚਾਹੀਦੀ ਹੈ । ਹਾਂ ਕੋਈ ਖਾਸ ਹੀ ਮਜਬੂਰੀ ਹੋਵੇ ਤਾਂ ਸਰਕਾਰ ਦਾ ਫਰਜ਼ ਬਣਦਾ ਹੈ ਉਹ ਵਰਕਰਾਂ ਨੂੰ ਆਪਣੇ ਖ਼ਜ਼ਾਨੇ ਵਿਚੋਂ ਠੀਕ ਵਕਤ ਤੇ ਬੋਨਸ ਦੇਵੇ ਅਤੇ ਬਾਦ ਵਿਚ ਮਾਲਕ ਪਾਸੋਂ ਲੈ ਲਵੇ । ਇਸ ਤਰਾਂ ਕਰਨ ਨਾਲ ਕਾਨੂੰਨ ਦੀ ਪਾਲਣਾ ਹੁੰਦੀ ਰਹਿੰਦੀ ਹੈ । ਲਿਖਣ ਦਾ ਮਤਲਬ ਇਹ ਹੈ ਕਿ ਕਾਨੂੰਨ ਨੂੰ ਕੋਈ ਠੇਸ ਨਹੀਂ ਪਹੁੰਚਣੀ ਚਾਹੀਦੀ ।

ਅੱਜ ਤਕ ਅਸੀਂ ਬੜੀ ਵਾਰ ਸੁਣ ਚੁਕੇ ਹਾਂ ਕਿ ਸਾਡੇ ਪਵਿੱਤਰ ਗਰੰਥ "ਗੁਰੂ ਗਰੰਥ ਸਾਹਿਬ" ਦੀ ਕਈ ਜ਼ਾਲਮਾਂ ਨੇ ਬੇਕਦਰੀ ਕੀਤੀ ਹੈ। ਏਸੇ ਤਰਾਂ ਅਸੀਂ ਕਈ ਵਾਰ ਇਹ ਵੀ ਸੁਣਿਆਂ ਹੈ ਕਿ ਗੀਤਾ, ਰਾਮਾਇਣ ਜਾਂ ਹਿੰਦੂਆਂ ਦੇ ਕਿਸੇ ਹੋਰ ਪਵਿੱਤਰ ਗਰੰਥ ਦੀ ਤੌਹੀਨ ਹੋਈ ਹੈ । ਕਿਤੇ ਸਿੱਖਾਂ ਦਾ ਜਲੂਸ ਜਾਂਦਾ ਹੈ ਤਾਂ ਉਸ ਉਤੇ ਸਿਗਰਿਟਾਂ ਦੀਆਂ ਡੱਬੀਆਂ ਸੁਟੀਆਂ ਜਾਂਦੀਆਂ

ਹਨ ਤੇ ਏਸੇ ਤਰ੍ਹਾਂ ਹਿੰਦੂਆਂ ਦੇ ਪ੍ਰੋਗਰਾਮਾਂ ਵਿਚ ਵੀ ਗੜ ਬੜ ਹੁੰਦੀ ਰਹਿੰਦੀ ਹੈ। ਇਸਦਾ ਅਸਲੀ ਕਾਰਨ ਕੀ ਹੈ ? ਇਸਦਾ ਸਾਫ ਤੇ ਪ੍ਰਤੱਖ ਕਾਰਨ ਸਾਡੇ ਸਾਹਮਣੇ ਹੈ ਕ੍ਰਿ ਇਹ ਉਨ੍ਹਾਂ ਜ਼ਾਲਮਾਂ ਦੇ ਗੰਦੇ ਖਿਆਲਾਂ ਦਾ ਸਬੂਤ ਹੁੰਦਾ ਹੈ ਜਹਿੜੇ ਆਪਣੇ ਆਪਨੂੰ ਹਿੰਦੂਆਂ ਜਾਂ ਸਿੱਖਾਂ ਦਾ ਲੀਡਰ ਹੋਣ ਦਾ ਦਾਅਵਾ ਕਰਦੇ ਹਨ। ਇਸ ਤੋਂ ਵਗੈਰ ਇਸ ਵਿਚ ਜ਼ਰਾ ਵੀ ਸ਼ਕ ਨਹੀਂ ਹੈ ਕਿ ਜਿਥੇ ਕਿਤੇ ਸਿੱਖਾਂ ਦੇ ਪ੍ਰੋਗਰਾਮ ਵਿਚ ਗੜਬੜ ਹੁੰਦੀ ਹੈ ਜਾਂ ਇਹਨਾਂ ਦੇ ਧਾਰਮਕ ਸਥਾਨ ਦੀ ਬੇਕਦਰੀ ਹੁੰਦੀ ਹੈ ਤਾਂ ਇਸ ਵਿਚ ਕੁਝ ਕੁ ਸਿੱਖਾਂ ਦਾ ਹੀ ਹਥ ਹੁੰਦਾ ਹੈ ਏਸੇ ਤਰਾਂ ਹਿੰਦੂਆਂ ਦੇ ਧਾਰਮਕ ਸਥਾਨਾਂ ਦੀ ਬੇਕਦਰੀ ਸਿੱਖ ਨਹੀਂ ਕਰਦੇ ਬਲਕਿ ਐਸੇ ਖੁਦਗਰਜ਼ ਕੁਝ ਹਿੰਦੂ ਹੀ ਹੁੰਦੇ ਹਨ ਜਹਿੜੇ ਆਪਣੇ ਲੀਡਰ ਦੇ ਹੱਥਾਂ ਵਿਚ ਐਸ ਤਰਾਂ ਖੇਡਦੇ ਹਨ ਜਿਵੇਂ ਮਦਾਰੀ ਦੇ ਹੱਥ ਵਿਚ ਉਸਦਾ ਸਿਖਾਇਆ ਹੋਇਆ ਜਾਨਵਰ ਖੇਡਦਾ ਹੈ। ਇਹਨਾਂ ਆਦਮੀਆਂ ਦੀ ਵਜ੍ਹਾ ਕਾਰਨ ਤੇ ਇਹਨਾਂ ਲੀਡਰਾਂ ਦੀ ਵਜ੍ਹਾ ਕਾਰਨ ਦੇਸ਼ ਵਿਚ ਮਜ਼ਬ੍ਹੀ ਝਗੜੇ ਫੈਲਦੇ ਹਨ ਤੇ ਲੋਕਾਂ ਦੇ ਦਿਲਾਂ ਵਿਚ ਹਿੰਦੂ ਜਾਂ ਸਿੱਖ ਦਾ ਖਿਆਲ ਪੈਦਾ ਹੁੰਦਾ ਹੈ। ਇਹ ਸਾਰਾ ਕੁਝ ਇਹਨਾਂ ਝੂਠੇ ਲੀਡਰਾਂ ਦੀ ਕਿਰਪਾ ਨਾਲ ਹੀ ਹੁੰਦਾ ਹੈ। ਕਿਤ ਲੋਕਾਂ ਦਾ ਆਪਸ ਵਿਚ ਪਿਆਰ ਵਧਣ ਲੱਗ ਜਾਵੇ ਤਾਂ ਇਹੀ ਲੀਡਰ ਕੋਈ ਨਾ ਕੋਈ ਐਸੀ ਅੰਗਾਰੀ ਸੁਟਦੇ ਹਨ ਕਿ ਲੋਕਾਂ ਦਾ ਆਪਸ ਵਿਚਲਾ ਪਿਆਰ ਫੇਰ ਮਜ਼ਬ੍ਹੀ ਝਗੜਿਆਂ ਵਿਚ ਬਦਲਣ ਲੱਗ ਪੈਂਦਾ ਹੈ। ਸਰਕਾਰ ਨੂੰ ਚਾਹੀਦਾ ਹੈ ਕਿ ਇਹੋ ਜਹਿਆਂ ਆਦਮੀਆਂ ਨੂੰ ਐਸੀਆਂ ਸਜਾਵਾਂ ਦੇਣ ਕਿ ਇਹਨਾਂ ਦੀ ਆਉਣ ਵਾਲੀ ਔਲਾਦ ਵੀ ਯਾਦ ਰਖੇ। ਕੋਈ ਵੀ ਆਦਮੀ ਧਾਰਮਕ ਗਰੰਥ ਦੀ ਬੇਕਦਰੀ ਕਰਦਾ ਜਾਂ ਮਜ਼ਬ੍ਹੀ ਝਗੜੇ ਪੈਦਾ ਕਰਦਾ ਫੜਿਆ ਜਾਵੇ ਤਾਂ ਉਸਨਾਲ ਗੱਦਾਰਾਂ ਵਾਲਾ ਸਲੂਕ ਕੀਤਾ ਜਾਵੇ। ਸਜ਼ਾ ਉਸ ਵਾਸਤੇ ਐਨੀ ਹੋਣੀ ਚਾਹੀਦੀ ਹੈ ਕਿ ਜੇਲ੍ਹ ਵਿਚੋਂ ਉਸਨੂੰ ਉਸ ਵਕਤ ਰਿਹਾ ਕੀਤਾ ਜਾਵੇ ਜਦ ਕਿ ਇਹ ਪਾਪੀ ਧਰਮਰਾਜ ਦੀ ਕਚਿਹਰੀ ਵਿਚ ਖਲੋਤਾ ਆਪਣੇ ਗੁਨਾਹਾਂ ਦੀ ਸਜ਼ਾ ਪਾ ਰਿਹਾ ਹੋਵੇ ਅਤੇ ਜਮਦੂਤ ਉਸਨੂੰ ਘੋਰ ਨਰਕ ਵਿਚ ਸੁੱਟਣ ਵਾਸਤੇ ਤਿਆਰ ਖੜੇ ਹੋਣ। ਇਕ ਗਦਾਰ ਆਦਮੀ ਤੋਂ ਐਨੀ ਨਫਰਤ ਕਰਨੀ ਚਾਹੀਦੀ ਹੈ ਜਿਨੀ ਕਿ ਇਕ ਇਨਸ਼ਾਨ ਗੰਦੇ ਪਾਣੀ ਤੋਂ ਘਿਰਨਾ ਕਰਦਾ ਹੈ। ਕਿਸੇ ਪਾਰਟੀ ਦੇ ਲੀਡਰ ਨੂੰ ਫੜਨ ਲਗਿਆਂ ਇਹ ਜ਼ਰੂਰ

ਧਿਆਨ ਰਖਣਾ ਚਾਹੀਦਾ ਹੈ ਕਿ ਇਹ ਦੇਸ਼ ਭਗਤ ਹੈ ਜਾਂ ਦੇਸ਼ ਗਦਾਰ । ਅਗਰ ਕੋਈ ਦੇਸ਼ ਦੇ ਮੁਫਾਦ ਵਾਸਤੇ ਜੇਲ੍ਹ ਵਿਚ ਜਾਂਦਾ ਹੈ ਤਾਂ ਉਸ ਨਾਲ ਸਿਆਸੀ ਕੈਦੀਆਂ ਵਾਲਾ ਸਲੂਕ ਕੀਤਾ ਜਾਵੇ ਲੇਕਿਨ ਜੇ ਕੋਈ ਐਸਾ ਕੰਮ ਕਰਦਾ ਹੈ ਜਿਸ ਨਾਲ ਦੇਸ਼ ਵਿਚ ਮਜਬੀ ਝਗੜੇ ਖੜ ਹੁੰਦੇ ਹੋਣ ਤਾਂ ਉਸਨਾਲ ਗਦਾਰਾਂ ਵਾਲਾ ਸਲੂਕ ਹੋਣਾ ਚਾਹੀਦਾ ਹੈ । ਇਹ ਨਹੀਂ ਹੋਣਾ ਚਾਹੀਦਾ ਕਿ ਹਰ ਇਕ ਨੂੰ ਸਿਆਸੀ ਕੈਦੀ ਸਮਝਕੇ ਉਸ ਵਾਸਤੇ ਖੀਰ ਕੜਾਹ ਤੇ ਤਰਾਂ ਤਰਾਂ ਦੇ ਫਲ ਫਰੂਟ ਮਿਲਦੇ ਰਹਿਣ । ਜਿਸ ਆਦਮੀ ਨੂੰ ਘਰ ਨਾਲੋਂ ਚੰਗੇ ਬਿਸਤਰੇ ਮਿਲਣ, ਘਰ ਨਾਲੋਂ ਚੰਗਾ ਖਾਣਾ ਮਿਲੇ ਤੇ ਘਰ ਨਾਲੋਂ ਚੰਗੀ ਇਜ਼ਤ ਹੋਵੇ ਤਾਂ ਘਰ ਆਕੇ ਉਸਨੇ ਲੈਣਾ ਹੀ ਕੀ ਹੈ । ਜੇ ਉਹ ਰਿਹਾ ਹੋਕੇ ਜੇਲ੍ਹ ਵਿਚੋਂ ਆ ਵੀ ਜਾਵੇ ਤਾਂ ਫੇਰ ਉਹ ਕੋਈ ਨਾ ਕੋਈ ਸਕੀਮ ਬਣਾ ਲੈਂਦਾ ਹੈ ਜੇਲ੍ਹ ਜਾਣ ਦੀ । ਸੋ ਗਦਾਰ ਆਦਮੀ ਨੂੰ ਕਦੇ ਮੁਆਫ ਨਾ ਕੀਤਾ ਜਾਵੇ । ਹਾਂ ਕਿਸੇ ਸਮੱਸਿਆ ਵਾਸਤੇ, ਆਪਣੀਆਂ ਜਾਇਜ਼ ਮੰਗਾਂ ਵਾਸਤੇ ਜਾਂ ਲੋਕਾਂ ਦੇ ਫਾਇਦੇ ਵਾਸਤੇ ਜੇਲ੍ਹ ਜਾਵੇ ਤਾਂ ਉਸ ਨਾਲ ਜ਼ਰੂਰ ਸਿਆਸੀ ਕੈਦੀਆਂ ਵਾਲਾ ਸਲੂਕ ਕੀਤਾ ਜਾਣਾ ਚਾਹੀਦਾ ਹੈ ।

ਅੱਜ ਜੇ ਕੋਈ ਸਾਡਾ ਨੇਤਾ ਕਿਸੇ ਪਿੰਡ ਵਿਚ ਜਾਂ ਕਿਸੇ ਸ਼ਹਿਰ ਵਿਚ ਜਾਂਦਾ ਹੈ ਤਾਂ ਉਸਦੇ ਸੁਆਗਤ ਵਾਸਤੇ ਹਜ਼ਾਰਾਂ ਰੁਪੈ ਖਰਚ ਹੋ ਜਾਂਦੇ ਹਨ ਤੇ ਕਈ ਵਾਰ ਤਾਂ ਇਹ ਖਰਚ ਲੱਖ ਰੁਪੈ ਤੋਂ ਵੀ ਉਪੱਰ ਪਹੁੰਚ ਗਿਆ ਹੋਵੇਗਾ । ਲਿਖਣ ਦਾ ਮਤਲਬ ਇਹ ਨਹੀਂ ਹੈ ਕਿ ਆਪਣੇ ਨੇਤਾ ਦਾ ਸੁਆਗਤ ਨਾ ਕੀਤਾ ਜਾਵੇ ਬਲਕਿ ਇਹ ਨਹੀਂ ਹੋਣਾ ਚਾਹੀਦਾ ਕਿ ਸਾਡਾ ਮਹਿਬੂਬ ਨੇਤਾ ਤਾਂ ਸਿਰਫ ਇਕ ਕੱਪ ਚਾਹ ਦਾ ਹੀ ਪੀਵੇ ਤਾਂ ਪੰਜ ਸਤ ਜਾਂ ਦਸ ਹਜ਼ਾਰ ਚਾਹ ਦਾ ਹੀ ਬਿਲ ਬਣ ਜਾਵੇ ਅਤੇ ਜਿਸ ਵਕਤ ਉਹ ਰੋਟੀ ਖਾਵੇ ਤੇ ਹਜ਼ਾਰਾਂ ਰੁਪੈ ਰੋਟੀ ਦੇ ਠੇਕੇ ਵਾਲਾ, ਲੈ ਜਾਵੇ । ਜੇ ਕੋਈ ਆਦਮੀ ਸਫਾਈ ਕਰਵਾਉਣ ਦਾ ਜ਼ੁਮਾਂ ਲੈਂਦਾ ਹੈ ਤਾਂ ਉਹ ਹਜ਼ਾਰਾਂ ਰੁਪੈ ਇਸੇ ਕੰਮ ਵਿਚੋਂ ਕਮਾ ਲੈਂਦਾ ਹੈ । ਅਗਰ ਇਹ ਖਰਚ ਰੋਕ ਦਿਤੇ ਜਾਣ ਜਾਂ ਇਹਨਾਂ ਨੂੰ ਘਟ ਕਰ ਦਿਤਾ ਜਾਵੇ ਤਾਂ ਇਸ ਵਿਚ ਹਰਜ ਹੀ ਕੀ ਹੈ । ਜਿਨੇ ਪੈਸੇ ਇਧਰੋਂ ਬਚਾਏ ਜਾ ਸਕਦੇ ਹਨ ਉਹ ਥੋੜੀਆਂ ਤਨਖਾਹਾਂ ਵਾਲਿਆਂ ਨੂੰ ਵੰਡੇ ਜਾ ਸਕਦੇ ਹਨ । ਇਕ ਵਿਚਾਰਾ ਚਪੜਾਸੀ ਹੈ ਤਾਂ ਉਸਦੀ ਤਰੱਕੀ ਸਾਲ ਪਿਛੋਂ 8 ਆਨੇ ਹੁੰਦੀ ਹੈ ਅਤੇ

ਇਕ ਆਫੀਸਰ ਹੈ ਉਸਦੀ ਤਰੱਕੀ ਸਾਲ ਵਿਚ 50 ਰੁਪੈ ਹੁੰਦੀ ਹੈ। ਸਰਕਾਰ ਦਾ ਫਰਜ਼ ਹੈ ਕਿ ਅਗਰ ਉਹ ਆਪਣੇ ਪਾਸੋਂ ਘਟ ਤਨਖਾਹ ਵਾਲੇ ਨੂੰ ਤਰਕੀ ਨਹੀਂ ਦੇ ਸਕਦੀ ਤਾਂ ਜਿਸਨੂੰ 50 ਰੁਪੈ ਸਾਲ ਦੇ ਮਿਲਦੇ ਹਨ ਉਸਨੂੰ 40 ਰੁਪੈ ਦੇ ਦਿਤੇ ਜਾਣ ਅਤੇ ਬਾਕੀ ਬਚੇ 10 ਰੁਪੈ ਥੋੜੀਆਂ ਤਨਖ਼ਾਹਾਂ ਵਾਲਿਆਂ ਨੂੰ ਵੰਡ ਦਿਤੇ ਜਾਣ ਕੁਝ ਰੁਪੈ ਜਿਵੇਂ ਕਿ ਉਪਰ ਲਿਖਿਆ ਗਿਆ ਹੈ ਕਿ ਇਕ ਨੇਤਾ ਦੇ ਆਉਣ ਤੇ ਫ਼ਾਲਤੂ ਖਰਚ ਹੁੰਦੇ ਹਨ, ਉਹਨਾਂ ਨੂੰ ਬਚਾਇਆ ਜਾ ਸਕਦਾ ਹੈ ਅਤੇ ਘਟ ਤਨਖਾਹਾਂ ਵਾਲਿਆਂ ਨੂੰ ਹੋਰ ਵੀ ਤਰੱਕੀ ਮਿਲ ਸਕਦੀ ਹੈ। ਕੁਝ ਅਫਸਰ ਜਦੋਂ ਉਹਨਾਂ ਨੂੰ 50 ਦੀ ਜਗਾ 40 ਰੁਪੈ ਤਰੱਕੀ ਮਿਲੇਗੀ ਤਾਂ ਉਹ ਜ਼ਰੂਰ ਇਤਰਾਜ਼ ਕਰਨਗੇ। ਫਿਰ ਇਸਦਾ ਇਲਾਜ ਇਹ ਹੈ ਕਿ ਵਿਚਾਰੇ ਚਪੜਾਸੀਆਂ ਦੀ ਤਰੱਕੀ ਰੋਕ ਦਿਤੀ ਜਾਵੇ ਅਤੇ ਉਹਨਾਂ ਨੂੰ 50 ਰੁਪੈ ਦੀ ਥਾਂ ਸਾਢੇ 50 ਰੁਪੈ ਦਿਤੇ ਜਾਣ। ਪੂਰੇ ਯਕੀਨ ਨਾਲ ਕਿਹਾ ਜਾ ਸਕਦਾ ਹੈ ਕਿ ਇਹ ਵਿਚਾਰੇ ਬਿਲਕੁਲ ਇਤਰਾਜ਼ ਨਹੀਂ ਕਰਨਗੇ। ਜਹਿੜਾ ਖਰਚ ਇਕ ਨੇਤਾ ਦੇ ਆਉਣ ਤੇ ਫਾਲਤੂ ਕੀਤਾ ਜਾਂਦਾ ਹੈ ਉਸਨੂੰ ਤਾਂ ਉਹੀ ਰੋਕ ਸਕਦਾ ਹੈ ਜਿਸਦੇ ਆਉਣ ਦੇ ਸੁਆਗਤ ਵਾਸਤੇ ਐਨਾ ਖਰਚ ਕੀਤਾ ਜਾ ਰਿਹਾ ਹੋਵੇ। ਉਸਦਾ ਫ਼ਰਜ਼ ਬਣਦਾ ਹੈ ਕਿ ਜਾਣ ਤੋਂ ਪਹਿਲਾਂ ਐਲਾਨ ਕਰ ਦੇਵੇ ਕਿ ਕੋਈ ਫਾਲਤੂ ਖਰਚ ਨਾ ਕੀਤਾ ਜਾਵੇ। ਮੇਰਾ ਖਿਆਲ ਤਾਂ ਇਹ ਹੈ ਕਿ ਅਗਰ ਕੋਈ ਦੇਸ਼ ਭਗਤ ਨੇਤਾ ਇਸ ਵਾਧੂ ਖਰਚ ਨੂੰ ਖਤਮ ਕਰਨ ਵਾਸਤੇ, ਜਾਂਦਾ ਹੋਇਆ ਆਪਣੇ ਨਾਲ ਆਪਣੇ ਖਾਣ ਵਾਸਤੇ, ਡਬੇ ਵਿਚ ਪਾ ਕੇ ਰੋਟੀ ਵੀ ਲੈ ਜਾਵੇ ਤਾਂ ਇਸ ਵਿਚ ਕੋਈ ਹਰਜ ਨਹੀਂ ਹੈ। ਇਹ ਬਿਲਕੁਲ ਠੀਕ ਹੈ ਕਿ ਐਨੇ ਵਡੇ ਨੇਤਾ ਦੀ ਸੇਹਤ ਦਾ ਖਿਆਲ ਰਖਣਾ ਬੇਹਦ ਜ਼ਰੂਰੀ ਹੁੰਦਾ ਹੈ। ਉਸ ਵਾਸਤੇ ਫਲ ਫਰੂਟ ਤੇ ਹੋਰ ਸ਼ੁਧ ਚੀਜ਼ਾਂ ਮਿਲਣੀਆਂ ਚਾਹੀਦੀਆਂ ਹਨ ਲੇਕਿਨ ਇਸ ਦਾ ਮਤਲਬ ਇਹ ਵੀ ਨਹੀਂ ਹੈ ਕਿ ਦੇਸ਼ ਦਾ ਧਨ ਕਿਸੇ ਨੇਤਾ ਦੇ ਆਉਣ ਦਾ ਬਹਾਨਾ ਬਣਾ ਕੇ ਹੀ ਖਾ ਲਿਆ ਜਾਵੇ।

ਬੇਸ਼ਕ ਇਹਨਾਂ ਵਿਚੋਂ ਕਝ ਗੱਲਾਂ ਮੇਰੀਆਂ ਸਣੀਆਂ ਸੁਣਾਈਆਂ ਹਨ ਲੇਕਿਨ ਫਿਰ ਵੀ ਤਾਂ ਇਹ ਦੇਸ਼ ਦੇ ਫਾਇਦੇਮੰਦ ਹਨ। ਵਕਤ ਦੀ ਪੁਕਾਰ ਹੈ ਅਤੇ ਦੇਸ਼ ਭਗਤਾਂ ਦਾ ਇਮਤਿਹਾਨ ਹੈ। ਹਰ ਦੇਸ਼ ਭਗਤ ਨੇਤਾ ਦਾ ਫਰਜ਼ ਬਣਦਾ ਹੈ ਕਿ ਉਹ ਆਪਣੇ ਆਪਨੂੰ ਕਿਸੇ ਖਤਰੇ ਵਿਚ ਪਾ ਕੇ ਵੀ ਜਨਤਾ ਨੂੰ ਦੁਖਾਂ ਤੋਂ ਛੁਟਕਾਰਾ ਦੁਆਉਣ ਵਾਸਤੇ ਆਪਣਾ ਤਨ ਮਨ ਤੇ ਧਨ ਕੁਰਬਾਨ ਕਰ ਦੇਵੇ।

# ਮੇਰੀ ਅਪੀਲ ਪੰਜਾਬੀਆਂ ਅੱਗੇ

ਪੰਜਾਬੀ ਸੂਬਾ ਬਣਨ ਦਾ ਫੈਸਲਾ ਹੋਇਆ ਤਾਂ ਸਾਰੇ ਦੇਸ਼ ਵਿਚ ਹਲਚਲ ਮਚ ਗਈ। ਕਈ ਹਿੰਦੂ ਤੇ ਸਿੱਖ ਕਟੜ ਖਿਆਲ ਦੇ ਆਦਮੀਆਂ ਨੇ ਸਿਰਾਂ ਤੇ ਸਿਰਫ ਪਗੜੀਆਂ ਵੇਖ ਕੇ ਤੇ ਨੰਗੇ ਸਿਰਾਂ ਨੂੰ ਵੇਖ ਕੇ ਇਕ ਦੂਜੇ ਤੋਂ ਨਫਰਤ ਕਰਨੀ ਸ਼ੁਰੂ ਕਰ ਦਿਤੀ। ਦੁਕਾਨਦਾਰਾਂ ਨ ਆਪਣੇ ਗਾਹਕਾਂ ਨੂੰ ਉਧਾਰ ਦੇਣਾ ਬੰਦ ਕਰ ਦਿਤਾ। ਸਰਮਾਏਦਾਰਾਂ ਨੇ ਬੈਂਕਾਂ ਵਿਚੋਂ ਆਪਣਾ ਪੈਸਾ ਕਢਵਾਣਾ ਸ਼ੁਰੂ ਕਰ ਦਿਤਾ। ਕਾਰਖਾਨੇ ਦੇ ਮਾਲਕਾਂ ਨੇ ਮਜ਼ਦੂਰਾਂ ਨੂੰ ਨੌਕਰੀਆਂ ਤੋਂ ਕਢਣ ਦੀਆਂ ਸਕੀਮਾਂ ਬਣਾ ਲਈਆਂ ਅਤੇ ਆਪਣੇ ਕਾਰਖਾਨਿਆਂ ਨੂੰ ਐਧਰ ਉਧਰ ਕਰਨ ਦੇ ਚੱਕਰ ਬਾਰੇ ਸੋਚਣ ਲਗੇ। ਕਈ ਖੁਦਗਰਜ਼ ਲੀਡਰਾਂ ਨੇ ਪਜਾਬ ਦੀ ਇਸ ਪਵਿਤਰ ਧਰਤੀ ਵਿਚ ਈਰਖਾ ਦੇ ਬੀਜ ਬੀਜਣੇ ਸ਼ੁਰੂ ਕਰ ਦਿਤੇ ਤੇ ਇਸ ਮਿਠੀ ਤੇ ਦਿਲ ਨੂੰ ਖੁਸ਼ੀ ਬਖਸ਼ਣ ਵਾਲੀ ਹਵਾ ਵਿਚ ਹਲਕੀ ਹਲਕੀ ਜ਼ਹਿਰ ਮਿਲਾਉਣੀ ਸ਼ੁਰੂ ਕਰ ਦਿਤੀ।

ਮੇਰੀ ਸਾਰੇ ਪੰਜਾਬੀਆਂ ਅਗੇ ਇਹੀ ਅਰਜ਼ ਹੈ ਕਿ ਵੇਖਣਾ ਕਿਤੇ ਭੁਲ ਨਾ ਜਾਣਾ! ਤੁਹਾਡੇ ਪਿਆਰ ਨੂੰ ਖਤਮ ਕਰਨ ਵਾਸਤੇ ਕਈ ਜ਼ਾਲਮ ਆਦਮੀ ਪੈਦਾ ਹੋ ਚੁਕੇ ਹਨ, ਵੇਖਣਾ! ਕਿਤੇ ਮਿਠੀਆਂ ਗਲਾਂ ਵਿਚ ਆਣ ਕੇ ਆਪਣੇ ਹੀ ਖੂਨ ਨੂੰ ਨੁਕਸਾਨ ਨਾ ਪਹੁੰਚਾ ਬੈਠਣਾ। ਹਿੰਦੂ ਤੇ ਸਿੱਖ ਦੋਵੇਂ ਇਕੋ ਹੀ ਬੂਟੇ ਦੀਆਂ ਦੋ ਕੋਮਲ ਲਗਰਾਂ ਹਨ। ਦੋਵੇਂ ਹੀ ਭਾਰਤ ਮਾਤਾ ਦੀ ਸੱਜੀ ਤੇ ਖੱਬੀ ਅੱਖ ਹਨ। ਪੰਜਾਬ ਦੀ ਇਸ ਪਵਿੱਤਰ ਧਰਤੀ ਦਾ ਅਗਰ ਹਿੰਦੂ ਦਿਲ ਹੈ ਤਾਂ ਸਿੱਖ ਇਸਦੇ ਪ੍ਰਾਣ ਹਨ। ਜਿਥੇ ਵੀ ਪੰਜਾਬ ਦੀ ਇਸ ਬਲਵਾਨ ਧਰਤੀ ਨੂੰ ਕਿਸੇ ਜ਼ਾਲਮ ਨੇ ਲਤਾੜਨ ਦੀ ਕੋਸ਼ਿਸ਼ ਕੀਤੀ, ਇਹਨਾਂ ਦੋਹਾਂ ਭਰਾਵਾਂ ਨੇ ਉਸਦੀ ਅਣਖ ਨੂੰ ਖਤਮ ਕਰਨ ਵਾਸਤੇ ਆਪਣੇ ਖੂਨ ਦੀ ਅਹੂਤੀ ਦਿਤੀ। ਜਿਥੇ ਵੀ ਜ਼ਰੂਰਤ ਪਈ ਇਹਨਾਂ ਦੋਹਾਂ ਨੇ ਆਪਣੀਆਂ ਲਾਸ਼ਾਂ ਦੀਆਂ ਦੀਵਾਰਾਂ ਬਣਾ ਕੇ ਦੁਸ਼ਮਣ ਨੂੰ ਰੋਕਿਆ।

ਅੰਗਰੇਜ਼ਾਂ ਨੂੰ ਦੇਸ਼ ਵਿਚੋਂ ਕਢਣ ਵਾਸਤੇ ਪੰਜਾਬ ਦੀ ਇਸ ਮਹਾਨ ਧਰਤੀ ਨੇ ਭਗਤ ਸਿੰਘ ਤੋਂ ਲਾਜਪਤ ਵਰਗੇ ਲਾਲ ਪੈਦਾ ਕਰਕੇ ਦੇਸ਼ ਦੇ ਹਰ ਬੱਚੇ ਵਿਚ ਆਜ਼ਾਦੀ ਲਈ ਲੜ ਮਰਨ ਦੀ ਤੜਪ ਪੈਦਾ ਕਰ ਦਿਤੀ। ਅੰਮ੍ਰਿਤਸਰ ਵਿਚ ਜਲ੍ਹਿਆਂ ਵਾਲਾ ਬਾਗ ਵੇਖ ਕੇ ਵੀ ਜੇ ਕਿਸੇ ਦੇ ਦਿਲ ਵਿਚ ਹਿੰਦੂ ਸਿੱਖ ਦਾ ਖਿਆਲ ਪੈਦਾ ਹੁੰਦਾ ਹੈ ਤਾਂ ਆਸਾਨੀ ਨਾਲ ਕਿਹਾ ਜਾ ਸਕਦਾ ਹੈ ਕਿ ਅੰਗਰੇਜ਼ ਆਪ ਤਾਂ ਭਾਰਤ ਛਡ ਕੇ ਨਸ ਗਏ ਲੇਕਿਨ ਉਹਨਾਂ ਦੀਆਂ ਦੇਸ਼ ਵਿਚ ਕੁਝ ਨਿਸ਼ਾਨੀਆਂ ਜ਼ਰੂਰ ਮੌਜੂਦ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੱਕ ਸਾਡੇ ਦਸ ਗੁਰੂ ਹੋਏ ਹਨ ਜਿਨ੍ਹਾਂ ਨੂੰ ਕਈ ਖੁਦਗਰਜ਼ ਸਿੱਖ ਤਾਂ ਸਿਰਫ ਸਿੱਖਾਂ ਦੇ ਹੀ ਗੁਰੂ ਸਮਝਦੇ ਹਨ। ਉਹਨਾਂ ਨੇ ਨਾ ਆਪਣੀ ਕਿਸੇ ਲਿਖਤ ਵਿਚ ਤੇ ਨਾ ਹੀ ਆਪਣੀ ਕਿਸੇ ਗਲ ਬਾਤ ਵਿਚ ਇਹ ਜ਼ਾਹਰ ਕੀਤਾ ਹੈ ਕਿ ਹਿੰਦੂ ਤੇ ਸਿੱਖ ਦੋ ਮਜ਼ਬ ਹਨ। ਇਹਨਾਂ ਸਾਰੇ ਮਹਾਨ ਗੁਰੂਆਂ ਨੇ, ਜ਼ੁਲਮ ਨੂੰ ਖਤਮ ਕਰਨ ਵਾਸਤੇ, ਜਿਨੀ ਵੀ ਇਹਨਾ ਨੂੰ ਵੱਡੀ ਤੋਂ ਵੱਡੀ ਕੁਰਬਾਨੀ ਦੇਣੀ ਪਈ ਇਹਨਾਂ ਨੇ ਗਰੇਜ਼ ਨਹੀਂ ਕੀਤਾ। ਗੁਰੂ ਗੋਬਿੰਦ ਸਿੰਘ ਜੀ ਨੇ ਇਸ ਜ਼ੁਲਮ ਨੂੰ ਖਤਮ ਕਰਨ ਵਾਸਤੇ ਤਲਵਾਰ ਵੀ ਉਠਾਈ। ਸ਼ਾਇਦ ਹੀ ਕੋਈ ਐਨਾ ਮਹਾਨ ਪੁਰਸ਼ ਵਿਦਵਾਨ, ਕਰਮ ਯੋਗੀ ਅਤੇ ਬਹਾਦਰ ਸੈਨਾ ਪਤੀ ਇਸ ਧਰਤੀ ਤੇ ਪੈਦਾ ਹੋਇਆ ਹੋਵੇ ਜਿਸ ਨੇ ਆਪਣੇ ਚਾਰੇ ਜਿਗਰ ਦਿਆਂ ਟੁਕੜਿਆਂ ਨੂੰ ਧਰਮ ਦੀ ਰਕਸ਼ਾ ਕਰਨ ਵਾਸਤੇ ਕੁਰਬਾਨ ਕਰ ਦਿਤਾ ਹੋਵੇ ਅਤੇ ਆਪਣੀ ਐਨੀ ਛੋਟੀ ਉਮਰ ਵਿਚ ਆਪਣੇ ਪਿਤਾ ਨੂੰ ਆਪਣੇ ਹਥੀਂ ਸ਼ਹੀਦੀ ਪਾਉਣ ਵਾਸਤੇ ਤੋਰ ਦਿਤਾ ਹੋਵੇ। ਇਸ ਤੋਂ ਵਡੀ ਕੁਰਬਾਨੀ ਹੋ ਹੀ ਕੀ ਸਕਦੀ ਹੈ? ਜਿਸ ਵਕਤ ਇਹਨਾਂ ਨੇ ਸਿੱਖ ਪੰਥ ਦੀ ਸਥਾਪਨਾ ਕੀਤੀ ਤਾਂ ਇਹਨਾਂ ਦਾ ਇਹ ਮਤਲਬ ਨਹੀਂ ਸੀ ਕਿ ਇਹ ਹਿੰਦੂਆਂ ਨਾਲੋਂ ਅਲੱਗ ਹੋ ਜਾਣ। ਸਮੇਂ ਦੀ ਮੰਗ ਸੀ ਤੇ ਉਹਨਾਂ ਨੇ ਆਪਣੀ ਫੌਜ ਤਿਆਰ ਕਰ ਲਈ, ਜਿਸਨੂੰ ਅੰਮ੍ਰਿਤ ਛਕਾ ਕੇ ਉਹਨਾਂ ਦੀ ਜ਼ਿੰਦਗੀ ਵਿਚ ਜ਼ੁਲਮ ਨੂੰ ਖਤਮ ਕਰਨ ਵਾਸਤੇ ਜਜ਼ਬਾ ਭਰ ਦਿਤਾ। ਉਹਨਾਂ ਦਾ ਉਪਦੇਸ਼ ਸੀ ਕਿ ਹਮੇਸ਼ਾ ਰਲ ਕੇ ਰਹੋ, ਸਚ ਬੋਲੋ ਤੇ ਜ਼ੁਲਮ ਨੂੰ ਖਤਮ ਕਰਨ ਵਾਸਤੇ ਤਲਵਾਰ ਵੀ ਉਠਾਉ।

ਅੱਜ ਅਗਰ ਕੋਈ ਆਦਮੀ ਜਿਸ ਦਾ ਆਚਰਨ ਖਰਾਬ ਹੈ, ਚੋਰੀ ਕਰਦਾ ਹੈ, ਰਿਸ਼ਵਤ ਲੈਂਦਾ ਹੈ ਜਾਂ ਦੇਸ਼ ਵਿਚ ਫਸਾਦ ਕਰਵਾਉਂਦਾ ਹੈ ਤੇ

ਉਹ ਆਪਣੇ ਆਪ ਨੂੰ ਗੁਰੂ ਗੋਬਿੰਦ ਸਿੰਘ ਜੀ ਦਾ ਸਿੱਖ ਹੋਣ ਦਾ ਦਾਅਵਾ ਕਰਦਾ ਹੈ ਤਾਂ ਇਹ ਬਿਲਕੁਲ ਗਲਤ ਹੈ। ਗੁਰੂ ਗੋਬਿੰਦ ਸਿੰਘ ਜੀ ਦਾ ਅਸਲੀ ਤੇ ਸਭ ਤੋਂ ਪਿਆਰਾ ਸਿੱਖ ਤਾਂ ਉਹ ਹੈ ਜਹਿੜਾ ਉਹਨਾਂ ਦੇ ਦੱਸੇ ਹੋਏ ਅਸੂਲਾਂ ਦੀ ਪਾਲਣਾ ਕਰੇ। ਇਸ ਦੇ ਉਲਟ ਜਹਿੜਾ ਇਹਨਾਂ ਨਿਯਮਾ ਦੀ ਪਾਲਣਾ ਨਹੀਂ ਕਰਦਾ ਉਸਨੂੰ ਗੁਰ ਗੋਬਿੰਦ ਸਿੰਘ ਜੀ ਦਾ ਸਿੱਖ ਤਾਂ ਨਹੀਂ ਕਿਹਾ ਜਾ ਸਕਦਾ। ਹਾਂ ਕਿਸੇ ਹੁਣ ਦੇ ਚਲਦੇ ਫਿਰਦੇ ਲੀਡਰ ਦਾ ਸਿਖ ਕਿਹਾ ਜਾਵੇ ਤਾਂ ਬੇਸ਼ਕ ਸੱਚ ਕਹਿ ਲਵੋ। ਅਜ ਸਾਡੇ ਸਾਹਮਣੇ ਹਜ਼ਾਰਾਂ ਪ੍ਰਵਾਰ ਹਨ, ਜਿਨ੍ਹਾਂ ਵਿਚ ਜੇ ਪਿਉ ਦੇ ਕੇਸ ਰਖੇ ਹਨ ਤਾਂ ਪੁੱਤ ਮੋਨਾ ਹੈ ਅਤੇ ਜੇ ਪੁੱਤ ਦਾੜ੍ਹੀ ਨੂੰ ਚੰਗੀ ਤਰਾਂ ਚੜ੍ਹਾ ਕੇ ਰਖਦਾ ਹੈ ਤਾਂ ਪਿਉ ਦੇ ਸਿਰ ਤੇ ਉਸਤਰਾ ਫਿਰਿਆ ਹੁੰਦਾ ਹੈ। ਪਿਉ ਦਾ ਨਾ ਬਲਵੰਤ ਸਿੰਘ ਹੈ ਤੇ ਪੁੱਤ ਦਾ ਨਾ ਨਰਾਇਣ ਦਾਸ ਹੈ। ਕਈ ਘਰ ਐਸੇ ਹਨ ਜਿਨ੍ਹਾਂ ਦਾ ਅਸੀਂ ਪੁੱਛੇ ਤੋਂ ਬਗੈਰ ਅੰਦਾਜ਼ਾ ਵੀ ਨਹੀਂ ਲਗਾ ਸਕਦੇ ਕਿ ਇਸ ਘਰ ਵਿਚ ਵਸਣ ਵਾਲੇ ਹਿੰਦੂ ਹਨ ਜਾ ਸਿੱਖ। ਚਾਰ ਭਰਾ ਹੁੰਦੇ ਹਨ ਤਾਂ ਦੋ ਦੇ ਸਿਰ ਤੇ ਨੋਕਦਾਰ ਪਗੜੀਆਂ ਹੁੰਦੀਆਂ ਹਨ ਅਤੇ ਦੋ ਆਪਣੇ ਵਾਲਾਂ ਵਿਚ ਸਿਧੇ ਟੇਢੇ ਚੀਰ ਕਢਣ ਦੇ ਸ਼ੌਕੀਨ ਹੁੰਦੇ ਹਨ। ਪ੍ਰਮਾਤਮਾਂ ਨੇ ਸਭ ਇਨਸਾਨਾਂ ਨੂੰ ਬਰਾਬਰ ਬਣਾਇਆ ਹੈ। ਜਦ ਬੱਚਾ ਪੈਦਾ ਹੁੰਦਾ ਹੈ ਤਾਂ ਉਸ ਦਾ ਕੋਈ ਮਜਬ੍ਹ ਨਹੀਂ ਹੁੰਦਾ। ਜਿਉਂ ਜਿਉਂ ਉਹ ਵਿਚਾਰਾ ਵੱਡਾ ਹੁੰਦਾ ਜਾਂਦਾ ਹੈ ਅਸੀਂ ਉਸਨੂੰ ਆਪਣੀ ਮਰਜ਼ੀ ਦੇ ਮੁਤਾਬਕ ਢਾਲ ਲੈਂਦੇ ਹਾਂ।

ਜੇ ਅਜ ਅਸੀਂ ਕਿਸੇ ਗੁਰਦੁਆਰੇ ਵਿਚ ਦਰਸ਼ਨ ਕਰਨ ਵਾਸਤੇ ਜਾਂਦੇ ਹਾਂ ਤਾਂ ਸਾਨੂੰ ਉਥੇ ਹਿੰਦੂ ਘਟ ਮਿਲਦੇ ਹਨ ਅਤੇ ਏਸੇ ਤਰਾਂ ਮੰਦਰਾਂ ਵਿਚ ਸਿੱਖ ਘਟ ਜਾਂਦੇ ਹਨ। ਇਹ ਸਾਡੇ ਵਿਚ ਸਭ ਤੋਂ ਵਡੀ ਕਮਜ਼ੋਰੀ ਹੈ ਅਤੇ ਇਸਦੇ ਜੁਮੇਵਾਰ ਭਾਈ, ਪੰਡਤ ਤੇ ਮਜ਼ਬ੍ਹੀ ਕਟੜ ਖਿਆਲ ਦੇ ਲੀਡਰ ਹਨ ਜਿਨ੍ਹਾਂ ਨੇ ਸਾਡੇ ਦਿਲਾਂ ਵਿਚ ਵਿਤਕਰੇ ਪਾਏ ਹੋਏ ਹਨ। ਹਰ ਹਿੰਦੂ ਦਾ ਫਰਜ਼ ਹੈ ਕਿ ਉਹ ਗੁਰਦੁਆਰੇ ਵਿਚ ਪੂਰੀ ਦ੍ਰਿੜਤਾ ਅਤੇ ਵਿਸ਼ਵਾਸ ਨਾਲ ਮੱਥਾ ਟੇਕਣ ਵਾਸਤੇ ਜਾਵੇ ਅਤੇ ਏਸੇ ਤਰ੍ਹਾਂ ਸਿੱਖਾਂ ਦਾ ਵੀ ਫਰਜ਼ ਬਣਦਾ ਹੈ ਕਿ ਉਹ ਮੰਦਰਾਂ ਨੂੰ ਪੂਰਾ ਸਤਿਕਾਰ ਦੇਣ। ਨਾ ਹੀ ਗੁਰਦੁਆਰੇ ਕਲੋਂ

ਸਿੱਖਾਂ ਦੀ ਮਲਕੀਅਤ ਹਨ ਅਤੇ ਨਾ ਹੀ ਮੰਦਰਾਂ ਤੇ ਕਲੇ ਹਿੰਦੂਆਂ ਦਾ ਹੱਕ ਹੈ। ਅਗਰ ਕੁਝ ਕਟੜ ਖਿਆਲ ਦੇ ਹਿੰਦੂ ਸਿੱਖਾਂ ਤੋਂ ਨਫਰਤ ਸਿਰਫ ਏਸ ਵਾਸਤੇ ਕਰਦੇ ਹਨ ਕਿ ਉਹਨਾਂ ਦੇ ਕੇਸ ਹੁੰਦੇ ਹਨ ਤਾਂ ਉਹਨਾਂ ਨੂੰ ਇਹ ਵੀ ਚਾਹੀਦਾ ਹੈ ਕਿ ਉਹ ਮੰਦਰਾਂ ਵਿਚ ਜਾਣਾ ਬੰਦ ਕਰ ਦੇਣ, ਕਿਉਂਕਿ ਜਿਸਨੂੰ ਉਹ ਭਗਵਾਨ ਸਮਝਕੇ ਪੂਜਦੇ ਹਨ ਉਹ ਤਾਂ ਆਪ ਸਿਰਤੇ ਵਾਲ ਰਖਣ ਦਾ ਸ਼ੌਕੀਨ ਹੈ। ਸ਼ਿਵਜੀ, ਕ੍ਰਿਸ਼ਨ ਭਗਵਾਨ, ਸ੍ਰੀ ਰਾਮ ਚੰਦਰ ਜੀ ਤੇ ਬਰਮਾ ਬਿਸ਼ਨੂੰ ਆਦਿ ਸਭ ਦੇ ਸਿਰ ਤੇ ਵਾਲ ਹਨ। ਫਿਰ ਸਿਰਫ ਇਹਨਾਂ ਚੀਜ਼ਾਂ ਨੂੰ ਵੇਖ ਕੇ ਇਕ ਦੂਜੇ ਤੋਂ ਨਫਰਤ ਕਿਉਂ? ਆਮ ਤੌਰ ਤੇ ਵੇਖਣ ਵਿਚ ਆਇਆ ਹੈ ਕਿ ਕਿਸੇ ਘਟ ਦਿਮਾਗ ਦੇ ਹਿੰਦੂ ਸਾਹਮਣੇ ਜੇ ਪੰਜਾਬੀ ਦੀ ਕਿਤਾਬ ਪੜ੍ਹਨ ਵਾਸਤੇ ਕੀਤੀ ਜਾਵੇ ਤਾਂ ਉਹ ਇਹ ਕਹਿ ਕੇ ਪਰੇ ਕਰ ਦਿੰਦਾ ਹੈ ਕਿ 'ਇਹ ਸਰਦਾਰਾਂ ਦੀ ਬੋਲੀ ਹੈ।' ਇਸ ਤਰਾਂ ਜੇ ਕਿਸੇ ਛੋਟੇ ਖਿਆਲ ਦੇ ਸਿੱਖ ਨੂੰ ਹਿੰਦੀ ਦੀ ਕਿਤਾਬ ਪੜ੍ਹਨ ਵਾਸਤੇ ਕਿਹਾ ਜਾਵੇ ਉਹ ਇਹ ਕਹਿ ਕੇ ਪਰੇ ਕਰ ਦਿੰਦਾ ਹੈ ਕਿ "ਛਡ ਯਾਰ ਲਾਲਿਆਂ ਦੀ ਬੋਲੀ ਨੂੰ।' ਪੰਜਾਬੀ ਸਿਰਫ ਸਿੱਖਾਂ ਦੀ ਹੀ ਬੋਲੀ ਨਹੀਂ ਹੈ ਬਲਕਿ ਗੁਰੂ ਨਾਨਕ ਦੇਵ ਜੀ ਦੇ ਜ਼ਮਾਨੇ ਤੋਂ ਵੀ ਬਹੁਤ ਪਹਿਲਾਂ ਦੀ ਹੈ। ਇਸੇ ਤਰ੍ਹਾਂ ਹਿਦੀ ਉਤੇ ਸਿਰਫ ਹਿੰਦੂਆਂ ਦਾ ਹੀ ਹਕ ਨਹੀਂ ਹੈ। ਅਗਰ ਹਿੰਦੀ ਸਿਰਫ ਹਿੰਦੂਆਂ ਦੀ ਹੀ ਹੁੰਦੀ ਜਾ ਇਸ ਦੀ ਕੁਝ ਮਹਾਨਤਾ ਨਾ ਹੁੰਦੀ ਤਾਂ ਇਸ ਨੂੰ ਗੁਰੂ ਗਰੰਥ ਸਾਹਿਬ ਵਿਚ ਸਥਾਨ ਨਾ ਦਿਤਾ ਜਾਂਦਾ। ਸੋ ਬੋਲੀਆਂ ਜਿੰਨੀਆਂ ਵੀ ਇਕ ਇਨਸਾਨ ਆਪਣੀ ਜ਼ਿੰਦਗੀ ਵਿਚ ਸਿਖ ਸਕਦਾ ਹੈ ਉਸਨੂੰ ਸਿਖਣੀਆਂ ਚਾਹੀਦੀਆਂ ਹਨ। ਕਿਉਂਕਿ ਜਿਨੀਆਂ ਵੀ ਬੋਲੀਆਂ ਵਿਚ ਆਦਮੀ ਆਪਣੇ ਮਨ ਤੇ ਵਿਚਾਰ ਲਿਖਕੇ ਜਾਂ ਬੋਲਕੇ ਪ੍ਰਗਟ ਕਰ ਸਕਦਾ ਹੋਵੇ ਉਹ ਉਨਾ ਹੀ ਸਮਝਦਾਰ ਅਤੇ ਵਿਸ਼ਾਲ ਤਜਰਬੇ ਵਾਲਾ ਮੰਨਿਆ ਜਾਂਦਾ ਹੈ। ਅਗਰ ਅੱਜ ਅਸੀਂ ਪੰਜਾਬ ਵਿਚ ਰਹਿ ਕੇ ਪੰਜਾਬੀ ਬੋਲੀ ਨੂੰ ਹੀ ਸਿੱਖਣ ਉਪੱਰ ਪੂਰਾ ਜ਼ੋਰ ਲਗਾ ਦਈਏ ਤਾਂ ਲਾਜ਼ਮੀ ਗਲ ਹੈ ਕਿ ਅਸੀਂ ਪੂਰਾ ਗਿਆਨ ਨਹੀਂ ਹਾਸਲ ਕਰ ਸਕਾਂਗੇ। ਏਸੇ ਤਰਾਂ ਦੇਸ਼ ਦੀ ਏਕਤਾ ਵਿਚ ਵੀ ਫਰਕ ਪਵੇਗਾ। ਕਿਸੇ ਦੇਸ਼ ਵਿਚ ਮੁਕੰਮਲ ਏਕਤਾ ਉਸ ਵਕਤ ਪੈਦਾ ਹੋ ਸਕਦੀ ਹੈ ਜਦ ਕਿ ਉਸ ਦੀ ਕੋਈ ਐਸੀ ਸਾਂਝੀ ਬੋਲੀ ਹੋਵੇ ਜਿਸ ਰਾਹੀਂ

ਦੇਸ਼ ਵਾਸੀ ਆਪਣੇ ਮਨ ਦੇ ਵਿਚਾਰ ਇਕ ਦੂਜੇ ਨੂੰ ਸਮਝਾ ਸਕਣ । ਅੱਜ ਸਾਡੇ ਸਾਹਮਣੇ ਕੋਈ ਮਦਰਾਸ ਜਾਂ ਬੰਗਾਲ ਦੇ ਰਹਿਣ ਵਾਲਾ ਸਾਥੀ ਆਉਂਦਾ ਹੈ ਤਾਂ ਸਾਨੂੰ ਇਸ ਤਰਾਂ ਮਹਿਸੂਸ ਹੁੰਦਾ ਹੈ ਜਿਥ ਤਰਾਂ ਕਿ ਉਹ ਕਿਸੇ ਹੋਰ ਹੀ ਦੇਸ਼ ਦਾ ਵਸਨੀਕ ਹੋਵੇ । ਇਸਦਾ ਕਾਰਨ ਇਹ ਹੈ ਕਿ ਨਾ ਉਹ ਸਾਡੀ ਗਲ ਬਾਤ ਸਮਝ ਸਕਦਾ ਹੈ ਤੇ ਨਾ ਅਸੀਂ ਉਸਦੀ । ਏਸੇ ਤਰਾਂ ਉਹ ਸਾਨੂੰ ਪੰਜਾਬੀ ਕਹਿ ਛਡਦੇ ਹਨ ਤੇ ਅਸੀਂ ਉਹਨਾਂ ਨੂੰ ਬੰਗਾਲੀ ਜਾਂ ਮਦਰਾਸੀ ਆਖ ਦਿੰਦੇ ਹਾਂ । ਸੋ ਦੇਸ਼ ਵਿਚ ਏਕਤਾ ਪੈਦਾ ਕਰਨ ਵਾਸਤੇ ਸਾਰੇ ਦੇਸ਼ ਦੀ ਇਕ ਸਾਂਝੀ ਬੋਲੀ ਦਾ ਹੋਣਾ ਲਾਜ਼ਮੀ ਹੈ । ਅਗਰ ਅਸੀਂ ਸਾਰੇ ਪੰਜਾਬੀ ਭਰਾ ਹਿੰਦੀ ਬੋਲੀ ਨੂੰ ਤੇ ਪੰਜਾਬੀ ਬੋਲੀ ਨੂੰ ਪੂਰਾ ਸਤਿਕਾਰ ਦੇਵਾਂਗੇ ਅਤੇ ਸੱਚੇ ਦਿਲੋਂ ਆਪਣੇ ਮਨਾਂ ਵਿਚ ਪਿਆਰ ਨਾਲ ਰਹਿਣ ਦੀ ਭਾਵਨਾ ਪੈਦਾ ਕਰ ਲਵਾਂਗੇ ਤਾਂ ਸਾਡੇ ਦੇਸ਼ ਦੀ ਏਕਤਾ ਵੀ ਬਣੀ ਰਹੇਗੀ ਅਤੇ ਸਾਡੀ ਦੇਸ਼ ਭਗਤੀ ਦਾ ਸਬੂਤ ਵੀ ਮਿਲਦਾ ਰਹੇਗਾ ।

———

# ਇਖ਼ਲਾਕ ਬਾਰੇ ਲਿੱਖਣ ਦਾ ਕਾਰਨ

ਇਖਲਾਕ ਬਾਰੇ ਲਿਖਣਾ, ਅਸਫਲਤਾ ਨੂੰ ਸੱਦਾ ਦੇਣਾ ਹੈ। ਇਸਦਾ ਵਿਸ਼ਾ ਅਕਾਸ਼ ਨਾਲੋਂ ਵਧ ਚੌੜਾ, ਸਮੁੰਦਰ ਦੀ ਗਹਿਰਾਈ ਨਾਲੋਂ ਵਧ ਡੂੰਘਾ ਤੇ ਪਹਾੜ ਦੀ ਛਾਤੀ ਤੋਂ ਵੀ ਵਧ ਮਹਾਨਤਾ ਭਰਿਆ ਹੈ। ਮੈਂ ਜਾਣਦਾ ਹਾਂ ਕਿ ਮੈਂ ਇਸ ਅਥਾਹ ਸਮੁੰਦਰ ਦਾ ਪਾਰਾਵਾਰ ਨਹੀਂ ਪਾ ਸਕਦਾ। ਮੇਰਾ ਛੋਟਾ ਜਿਹਾ ਤਜ਼ਰਬਾ ਇਸ ਨੂੰ ਪੂਰਨ ਭਾਂਤ ਮੁਕੰਮਲ ਨਹੀਂ ਕਰ ਸਕਦਾ। ਫਿਰ ਵੀ ਮੈਂ ਇਕ ਨਿਮਾਣਾ ਜਿਹਾ ਯਤਨ ਕਰ ਰਿਹਾ ਹਾਂ। ਇਸ ਨਾਲ ਦੋ ਫਾਇਦੇ ਹੋਣਗੇ। ਪਹਿਲੀ ਗਲ ਕਿਤਾਬ ਪੜ੍ਹਨ ਵਾਲੇ ਨੂੰ ਆਪਣੇ ਆਪ ਵਲ ਵੇਖ ਕੇ ਸੋਚਣ ਦਾ ਮੌਕਾ ਮਿਲੇਗਾ ਤੇ ਦੂਸਰੀ ਗਲ ਮੇਰੇ ਦਿਲ ਦੀ ਤਮੰਨਾ ਪੂਰੀ ਹੋ ਜਾਵੇਗੀ ਜਿਹੜੀ ਮੇਰੇ ਦਿਲ ਵਿੱਚ ਚਿਰਾਂ ਤੋਂ ਉਛਾਲੇ ਮਾਰ ਰਹੀ ਹੈ। ਜਦੋਂ ਮੈਂ ਆਪਣੇ ਦੇਸ਼ ਬਾਰੇ ਸੁਣਦਾ ਹਾਂ ਕਿ ਹਰ ਇਕ ਆਦਮੀ ਆਖਦਾ ਹੈ ਕਿ ਸਾਡੇ ਮੁਲਕ ਵਿਚ ਭ੍ਰਿਸ਼ਟਾਚਾਰ ਬਹੁਤ ਵਧ ਗਿਆ ਹੈ, ਸਭਿਤਾ ਖਤਮ ਹੋ ਚੁਕੀ ਹੈ, ਇਖਲਾਕ ਗਿਰ ਚੁਕਿਆ ਹੈ ਤੇ ਆਚਰਣ ਤਬ੍ਹਾ ਹੋ ਚੁਕਿਆ ਹੈ। ਇਹ ਲਫਜ਼ ਇਕ ਬੂਟ ਪਾਲਸ਼ ਕਰਨ ਵਾਲੇ ਤੋਂ ਲੈਕੇ ਇਕ ਮਨਿਸਟਰ ਤੱਕ ਦੇ ਮੂੰਹ ਚੜ੍ਹੇ ਹੋਏ ਹਨ। ਪਰ ਉਹਨਾਂ ਨੇ ਕਦੇ ਅਪਣੇ ਆਪ ਬਾਰੇ ਸੋਚਿਆ ਹੈ ਕਿ ਉਹਨਾਂ ਨੇ ਭ੍ਰਿਸ਼ਟਾਚਾਰ ਵਧਾਉਣ ਵਿਚ ਕਿਨੀ ਸਹਾਇਤਾ ਕੀਤੀ ਹੈ, ਸਭਿਤਾ ਖਤਮ ਕਰਨ ਵਿਚ ਕਿਨਾ ਹਿੱਸਾ ਪਾਇਆ ਹੈ ਅਤੇ ਦੇਸ਼ ਦਾ ਇਖਲਾਕ ਗਿਰਾਉਣ ਵਿਚ ਓਹਨਾ ਦਾ ਕਿਨਾ ਹੱਥ ਹੈ। ਇਹ ਇਕ ਛੂਤ ਦੀ ਵੀਮਾਰੀ ਹੈ, ਆਦਮੀ ਦੇ ਵੇਖਣ ਚਾਖਣ ਤੇ ਸੁਨਣ ਨਾਲ ਫੈਲਦੀ ਹੈ। ਇਸਨੂੰ ਖਤਮ ਕਰਨਾ ਸਮਾਜ ਦਾ ਕੰਮ ਹੈ ਕਿਉਂਕਿ ਇਸ ਨੂੰ ਪੈਦਾ ਕਰਨ ਵਾਲਾ ਵੀ ਤਾਂ ਸਮਾਜ ਹੀ ਹੈ। ਅਜ ਸਾਡੇ ਸਮਾਜ ਦਾ ਹਰ ਇਕ ਆਦਮੀ ਭ੍ਰਿਸ਼ਟ ਹੋ

ਚੁੱਕਿਆ ਹੈ ਅਤੇ ਦੂਸਰੇ ਨੂੰ ਗੁਨਾਹਗਾਰ ਕਹਿ ਕੇ ਆਪਣੇ ਆਪ ਨੂੰ ਲਕੋਣ ਦੀ ਕੋਸ਼ਿਸ਼ ਕਰ ਰਿਹਾ ਹੈ। ਅਜ ਅਸੀਂ ਵੇਖਦੇ ਹਾਂ ਕਿ ਹਰ ਇਕ ਆਦਮੀ ਚਾਹੇ ਛੋਟਾ ਹੈ ਚਾਹੇ ਵਡਾ, ਆਪਣੀ ਆਪਣੀ ਹਸੀਅਤ ਦੇ ਮੁਤਾਬਕ ਭ੍ਰਿਸ਼ਟਾਚਾਰ ਕਰਦਾ ਹੈ। ਜੇ ਕੋਈ ਅਮੀਰ ਹੈ ਤਾਂ ਉਹ ਲੱਖਾਂ ਦੀ ਹੇਰਾ ਫੇਰੀ ਕਰਦਾ ਹੈ ਤੇ ਜੇ ਕੋਈ ਗਰੀਬ ਹੈ ਤਾਂ ਉਹ ਪੈਸਿਆਂ ਦੀ ਕਰਦਾ ਹੈ। ਇਹ ਬਿਲਕੁਲ ਠੀਕ ਹੈ ਕਿ ਅਮੀਰ ਆਦਮੀ ਆਪਣੀ ਐਸ਼ ਪ੍ਰਸਤੀ ਵਾਸਤੇ ਕੁਰੱਪਸ਼ਨ ਕਰਦਾ ਹੈ ਅਤੇ ਗਰੀਬ ਆਪਣਾ ਪੇਟ ਪਾਲਣ ਵਾਸਤੇ। ਪਰ ਸੋਚਣ ਦੀ ਗਲ ਤਾਂ ਇਹ ਹੈ ਕਿ ਹੈ ਤਾਂ ਇਹ ਵੀ ਭ੍ਰਿਸ਼ਟਾਚਾਰ। ਜ਼ਹਿਰ ਦੀ ਮਿਕਦਾਰ ਬੇਸ਼ਕ ਥੋੜੀ ਹੋਵੇ ਲੇਕਿਨ ਹੁੰਦੀ ਤਾਂ ਉਹ ਸ਼ਰੀਰ ਨੂੰ ਖਤਮ ਕਰਨ ਵਾਸਤੇ ਹੀ ਹੈ। ਅੱਜ ਅਸੀਂ ਕਿਸੇ ਦਫਤਰ ਵਿਚ ਚਲੇ ਜਾਈਏ ਤਾਂ ਵਗੈਰ ਸਫਾਰਸ਼ ਤੋਂ ਇਕ ਮਾਮੂਲੀ ਫਾਰਮ ਤੱਕ ਨਹੀਂ ਮਿਲਦਾ, ਵਗੈਰ ਸਫਾਰਸ਼ ਤੋਂ ਹਸਪਤਾਲਾਂ ਵਿਚ ਜਗ੍ਹਾ ਨਹੀਂ ਮਿਲਦੀ, ਵਗੈਰ ਵਾਕਫੀਅਤ ਤੋਂ ਗਵਰਨਮੈਂਟ ਦੀਆਂ ਦੁਕਾਨਾਂ ਤੋਂ ਸੌਦਾ ਨਹੀਂ ਮਿਲਦਾ। ਇਹ ਸਭ ਭ੍ਰਿਸ਼ਟਾਚਾਰ ਹੀ ਹੈ ਅਤੇ ਇਸ ਨੂੰ ਫੈਲਾਉਣ ਵਾਲੇ ਸਾਡੇ ਆਪਣੇ ਭੈਣ ਭਾਈ ਤੇ ਦੋਸਤ ਹਨ। ਗਵਰਨਮੈਂਟ ਵਲੋਂ ਫਾਰਮ ਠੀਕ ਮਿਲਦੇ ਹਨ, ਹਸਪਤਾਲ ਗਰੀਬਾਂ ਵਾਸਤੇ ਹਨ ਤੇ ਦੁਕਾਨਾਂ ਸਭ ਵਾਸਤੇ। ਲੇਕਿਨ ਇਹਨਾਂ ਵਿਚ ਕੰਮ ਕਰਨ ਵਾਲੇ ਦੋਸਤ ਆਪਣੇ ਫਰਜ਼ ਤੋਂ ਦੂਰ ਬੈਠੇ ਹਨ। ਇਹਨਾਂ ਲੋਗਾਂ ਨੂੰ ਆਪਣੇ ਗੁਨਾਹ ਦਿਖਾਈ ਨਹੀਂ ਦਿੰਦੇ ਜਾਂ ਫੇਰ ਆਪਣੇ ਆਪ ਨੂੰ ਲਕੋਣ ਵਾਸਤੇ ਦੂਸਰਿਆਂ ਤੇ ਇਲਜ਼ਾਮ ਲਾਉਂਦੇ ਹਨ। ਮੈਂ ਇਹ ਕਿਤਾਬ ਇਹਨਾਂ ਲੋਗਾਂ ਨੂੰ ਇਹ ਦੱਸਣ ਵਾਸਤੇ ਲਿਖੀ ਹੈ ਕਿ ਜ਼ਾਲਮੋ ! ਦੂਸਰੇ ਨੂੰ ਗੁਨਾਹਗਾਰ ਕਹਿਣ ਤੋਂ ਪਹਿਲਾਂ ਆਪਣੇ ਆਪ ਵਲ ਵੇਖੋ ਕਿ ਤੁਸੀਂ ਕੀ ਕਰ ਰਹੇ ਹੋ। ਅੱਜ ਸਾਡੇ ਸਮਾਜ ਵਿਚ ਕੋਈ ਵਿਆਹ ਹੁੰਦਾ ਹੈ, ਤਾਂ ਕਈ ਕਿਸਮ ਦੀਆਂ ਮੰਗਾਂ ਕੀਤੀਆਂ ਜਾਂਦੀਆਂ ਹਨ, ਅਸੀਂ ਕਿਸੇ ਨਾਲ ਗਲ ਕਰਦੇ ਹਾਂ ਤਾਂ ਕੋਈ ਨਾ ਕੋਈ ਲਾਲਚ ਹੁੰਦਾ ਹੈ, ਅਤੇ ਜੇ ਅਸੀਂ ਪਿਆਰ ਕਰਦੇ ਹਾਂ ਤਾਂ ਬੁਰੇ ਖਿਆਲਾਂ ਨੂੰ ਮੁੱਖ ਰਖਕੇ। ਇਹ ਸਭ ਗੱਲਾਂ ਇਨਸਾਨੀਅਤ

ਤੋਂ ਕੋਰੀਆਂ ਹਨ। ਜੇ ਕੋਈ ਲੀਡਰ ਹੈ ਤਾਂ ਉਹ ਮਜ਼ਬ੍ਹ ਦੀ ਆੜ ਲੈਕੇ ਫਸਾਦ ਕਰਵਾ ਰਿਹਾ ਹੈ ਕੋਈ ਛੋਟੇ ਮੋਟੇ ਕਾਰਖਾਨੇ ਦਾ ਮਾਲਕ ਹੈ ਤਾਂ ਉਹ ਮੁਲਾਜ਼ਮਾਂ ਨੂੰ ਤੰਗ ਕਰ ਰਿਹਾ ਹੈ। ਸਾਡੇ ਪਵਿੱਤਰ ਧਰਮ ਸਥਾਨਾਂ ਨੂੰ ਮੁਨਾਫਾ ਖੋਰੀ ਦੀਆਂ ਦੁਕਾਨਾਂ ਸਮਝਿਆ ਹੋਇਆ ਹੈ ਜਿਥੇ ਸਾਡੇ ਕਈ ਭੋਲੇ ਭਰਾ ਆਪਣੀਆਂ ਜੇਬਾਂ ਕਟਵਾ ਕੇ ਖੁਸ਼ੀ ਮਹਿਸੂਸ ਕਰਦੇ ਹਨ ਅਤੇ ਸਮਝਦੇ ਹਨ ਕਿ ਬਸ ਐਧਰ ਸਾਡੀ ਜੇਬ ਕਟ ਗਈ ਤੇ ਉਧਰ ਸਵਰਗ ਵਿਚ ਸਾਡੇ ਵਾਸਤੇ ਮਹੱਲ ਤਿਆਰ ਹੋਣਾ ਸ਼ੁਰੂ ਹੋ ਗਿਆ ਹੋਵੇਗਾ ਜਾਂ ਐਧਰ ਅਸੀਂ ਰੁਪੈ ਚੜ੍ਹਾਇਆ ਤੇ ਓਧਰ ਸਾਡੇ ਘਰ ਕ੍ਰਿਸ਼ਨ ਨੇ ਜਨਮ ਲੈਣ ਦੀ ਤਿਆਰੀ ਕਰ ਲਈ ਹੋਵੇਗੀ। ਕਈ ਸੋਚਦੇ ਹਨ ਕਿ "ਚਲੋ ਕਲ 50 ਰੁਪੈ ਹੇਰਾ ਫੇਰੀ ਨਾਲ ਕਮਾਏ ਸਨ ਉਹਨਾ ਵਿਚੋਂ ਦੋ ਰੁਪੈ ਐਥੇ ਹੀ ਚੜ੍ਹਾ ਚਲਦੇ ਹਾਂ। ਐਥੇ ਵੀ ਐਸ਼ ਤੇ ਨਾਲੇ ਸਵਰਗ ਵਿਚ ਵੀ ਐਸ਼।

ਜੇ ਕਿਸੇ ਨੂੰ ਦਾਨ ਦੇਣਾ ਪੁਨ ਹੈ ਤਾਂ ਉਸਦੀ ਆਦਤ ਖਰਾਬ ਕਰਨਾ ਪਾਪ ਵੀ ਹੈ। ਜੇ ਅਸੀਂ ਧਿਆਨ ਨਾਲ ਵਖੀਏ ਤਾਂ ਸਾਡੇ ਵਹਿਮ ਤੇ ਮਜ਼ਬਾਂ ਦੇ ਠੇਕਦਾਰ ਹੀ ਸਾਡੀ ਸਭਿਤਾ ਤੇ ਇਨਸਾਨੀਅਤ ਨੂੰ ਖਤਮ ਕਰਦੇ ਹਨ ਅਤੇ ਸਾਡੇ ਆਪਣ ਭੈਣ ਭਰਾਵਾਂ ਨਾਲ ਵਿਤਕਰੇ ਪੁਆਂਦੇ ਹਨ। ਸਾਡੇ ਵਹਿਮ ਭਰਮ ਕਾਰਨ ਹੀ ਕਈ ਚੰਨ ਵਰਗ ਖੂਬਸੂਰਤ ਬੱਚਿਆਂ ਦੇ ਹੱਥ ਪੈਰ ਕਟ ਕੇ ਜਾਂ ਉਹਨਾਂ ਨੂੰ ਤੋੜ ਮ੍ਰੋੜ ਕੇ ਉਹਨਾਂ ਨੂੰ ਮੰਗਣ ਤੇ ਮਜਬੂਰ ਕੀਤਾ ਜਾਂਦਾ ਹੈ। ਇਸੇ ਵਹਿਮ ਭਰਮ ਕਾਰਨ ਹੀ ਸਾਡੇ ਕਈ ਨੌਜਵਾਨ ਭਰਾ ਹੱਡ ਹਰਾਮ ਹੋਕੇ ਮੰਗਦੇ ਹਨ ਅਤੇ ਲੋਕਾਂ ਵਿਚ ਤਰਾਂ ਤਰਾਂ ਦੀਆਂ ਕਹਾਣੀਆਂ ਸੁਣਾ ਕੇ ਉਹਨਾਂ ਨੂੰ ਲੁਟਦੇ ਹਨ। ਇਹੀ ਮੰਗਤੇ ਦੇਸ਼ ਵਿਚ ਵੀਮਾਰੀਆਂ ਫੈਲਾਂਦੇ ਹਨ, ਚੋਰੀਆਂ ਕਰਦੇ ਹਨ ਅਤੇ ਜਾਸੂਸੀਆਂ ਕਰਦੇ ਹਨ। ਫਰ ਦੇਸ਼ ਦੇ ਵੈਰੀਆਂ ਨਾਲ ਮਿਤਰਤਾ ਕਾਹਦੀ।

ਬੱਸ ਇਸ ਖਿਆਲ ਨੇ ਮੈਨੂੰ ਇਹ ਕਿਤਾਬ ਲਿੱਖਣ ਤੇ ਮਜਬੂਰ ਕੀਤਾ। ਬੇਸ਼ਕ ਇਹ ਕਿਤਾਬ ਨਾਵਲ ਜਾਂ ਕਹਾਣੀ ਦੀ ਸ਼ਕਲ ਵਿਚ ਨਹੀਂ ਹੈ। ਪਰ ਫਿਰ ਵੀ ਇਸ ਵਿਚ ਨਾਵਲ ਜਿਨਾ ਹੀ ਸੁਆਦ ਹੈ ਅਤੇ ਉਸ ਤੋਂ ਵਧ ਮਹਾਨਤਾ। ਮੈਂ ਇਸ ਕਿਤਾਬ ਨੂੰ ਕੱਚੀ ਲੱਸੀ ਵਾਂਗੂ ਵਧਾਉਣ ਦਾ ਯਤਨ ਨਹੀ ਕੀਤਾ ਬਲਕਿ ਮੇਰੀ ਖੁਆਹਸ਼ ਹੈ ਕਿ ਮੈਂ ਆਪਣੇ ਅਣਜਾਣ ਜਿਹੇ ਖਿਆਲਾਂ ਨੂੰ ਘਟ ਤੋਂ ਘਟ ਅੱਖਰਿਆਂ ਵਿਚ ਪੂਰਨ ਕਰ ਸਕਾਂ। ਮੈਨੂੰ ਪੂਰਾ ਯਕੀਨ ਹੈ ਕਿ ਕਈ ਵੀ ਵਿਦਵਾਨ ਇਸ ਨੂੰ ਇਕ ਛੋਟੀ ਜਿਹੀ ਉਤੱਮ ਪੁਸਤਕ ਕਹਿਣ ਤੋਂ ਸੰਕੋਚ ਨਹੀਂ ਕਰੇਗਾ।

———

# ਸਾਡੇ ਗੁਰਦੁਆਰੇ, ਮੰਦਰ, ਮਸੀਤਾਂ ਤੇ ਗਿਰਜਾ ਘਰ

ਗੁਰਦੁਆਰੇ, ਮੰਦਰ, ਮਸੀਤਾਂ ਤੇ ਗਿਰਜੇ ਵਖ ਵਖ ਧਰਮਾਂ ਵਲੋਂ ਆਪਣੇ ਆਪਣੇ ਰੀਤੀ ਰਿਵਾਜ਼ਾਂ ਅਨੁਸਾਰ ਪੂਜਾ ਪਾਠ ਕਰਨ ਦੇ ਪਵਿਤਰ ਅਸਥਾਨ ਹਨ । ਇਹਨਾਂ ਸਭ ਦਾ ਨਿਸ਼ਾਨਾ ਇਕ ਹੈ ਅਤੇ ਰਸਤੇ ਅਲੱਗ ਅਲੱਗ ਹਨ । ਇਹਨਾਂ ਸਾਰੇ ਧਾਰਮਕ ਅਸਥਾਨਾਂ ਵਿਚੋਂ ਰਬ ਨੂੰ ਪਾਉਣ ਦਾ ਰਾਹ ਦਸਿਆ ਜਾਂਦਾ ਹੈ ਅਤੇ ਇਹਨਾਂ ਦੇ ਰਖਵਾਲੇ ਭਾਈ, ਪੰਡਤ, ਮੁਲਾਂ ਤੇ ਪਾਦਰੀ ਸਭ ਆਪਣਿਆਂ ਆਪਣੀਆਂ ਜ਼ਬਾਨਾਂ ਵਿਚ ਲੋਕਾਂ ਨੂੰ ਸਚ ਗ੍ਰਹਿਣ ਕਰਕੇ ਰਬ ਨੂੰ ਮਿਲਣ ਦਾ ਉਪਦੇਸ਼ ਦਿੰਦੇ ਹਨ । ਪਰ ਇਹਨਾਂ ਹੀ ਪਵਿੱਤਰ ਅਸਥਾਨਾ ਵਿਚ ਕਈ ਵਾਰ ਝਗੜੇ ਵੀ ਹੁੰਦੇ ਹਨ ਅਤੇ ਆਪੋ ਆਪਣੇ ਮਜ਼ਬਾਂ ਦੀ ਆੜ ਲੈ ਕੇ ਲੋਕੀ ਇਕ ਦੂਜੇ ਨੂੰ ਕਟਦੇ ਵਢਦੇ ਵੀ ਹਨ । ਕਿਤੇ ਮੰਦਰ ਦੇ ਨਾਲ ਮਸੀਤ ਪੈ ਜਾਵੇ ਤਾਂ ਪੰਡਤ ਔਖੇ ਹੋ ਜਾਂਦੇ ਹਨ ਅਤੇ ਜੇ ਕਿਤੇ ਮਸੀਤ ਦੀ ਜਗਾ ਨੂੰ ਬਦਲ ਦਿੱਤਾ ਜਾਵੇ ਤਾਂ ਮੁਲਾਂ ਕਾਜ਼ੀ ਇਸਲਾਮ ਦੇ ਨਾਅਰੇ ਲਾਉਣ ਲੱਗ ਪੈਂਦੇ ਹਨ । ਕਿਸੇ ਮੰਦਰ ਵਿਚ ਗੁਰੂ ਗਰੰਥ ਸਾਹਿਬ ਰਖ ਦਿੱਤਾ ਜਾਵ ਤਾਂ ਝਗੜਾ ਵਧ ਜਾਂਦਾ ਹੈ ਅਤੇ ਜੇ ਗੁਰਦਵਾਰੇ ਦੀ ਜਗਾ ਵਿਚ ਗੀਤਾ ਰਖ ਦਿਤੀ ਜਾਵੇ ਤਾਂ ਹਲਚਲ ਪੈਦਾ ਹੋ ਜਾਂਦੀ ਹੈ । ਇਹਨਾਂ ਸਭ ਧਾਰਮਕ ਆਗੂਆਂ ਨਾਲ ਜੇ ਗਲ ਕੀਤੀ ਜਾਵੇ ਤਾਂ ਇਹ ਵਾਹਿਗੁਰੂ ਅੱਲਾ, ਪ੍ਰਮਾਤਮਾ ਤੇ ਗੌਡ ਵਿਚ ਕੋਈ ਫਰਕ ਨਹੀਂ ਦਸਦੇ । ਪਰ ਜੇ ਇਹਨਾਂ ਦੀ ਹੀ ਗਲ ਨੂੰ ਮਨ ਲਿਆ ਜਾਵੇ ਕਿ ਵਾਹਿਗੁਰੂ, ਪ੍ਰਮਾਤਮਾ, ਅੱਲਾ, ਗੌਡ ਸਭ ਇਕੋ ਹੀ ਹੈ ਤਾਂ ਫੇਰ ਗੀਤਾ, ਗਰੰਥ, ਕੁਰਾਨ ਤੇ ਬਾਈਬਲ ਵਿਚ ਕੋਈ ਫਰਕ ਨਹੀਂ ਹੋਣਾ ਚਾਹੀਦਾ ਅਤੇ ਇਸ ਤਰ੍ਹਾਂ ਮੰਦਰ, ਗੁਰਦੁਆਰੇ, ਮਸਜਿਦ ਤੇ ਗਿਰਜੇ ਵਿਚ ਵੀ ਕੋਈ ਫਰਕ ਨਹੀਂ ਸਮਝਿਆਂ ਜਾਣਾ ਚਾਹੀਦਾ । ਪਰ ਇਹ ਗਲ ਧਾਰਮਕ ਆਗੂਆਂ ਨੂੰ ਚੰਗੀ ਨਹੀਂ ਲਗਦੀ । ਉਹ ਕਹਿੰਦੇ ਹਨ ਕਿ ਵਾਹਿਗੁਰੂ, ਪ੍ਰਮਾਤਮਾ, ਅਲਾ ਗੌਡ

ਤਾਂ ਇਕੋ ਹੀ ਹੈ ਪਰ ਇਹ ਗਰੰਥ ਵਖ ਵਖ ਹਨ । ਉਂਜ ਇਹ ਰਬ ਨੂੰ ਸਰਵ-ਵਿਆਪਕ ਭਾਵ ਸਭ ਥਾਂ ਹੋਣ ਵਾਲਾ ਸਮਝਦੇ ਹਨ । ਪਰ ਜੇ ਮੰਦਰ ਦੀ ਜਗ੍ਹਾ ਮਸੀਤ ਪੈ ਜਾਵੇ ਤਾਂ ਇਹਨਾਂ ਦੇ ਕਹਿਣ ਦੇ ਮੁਤਾਬਕ ਹੀ ਰੱਬ ਨੂੰ ਕਿਤੇ ਜਾਣਾ ਨਹੀਂ ਚਾਹੀਦਾ । ਜੇ ਰੱਬ ਇਹਨਾਂ ਥਾਵਾਂ ਵਿਚੋਂ ਬਦਲ ਜਾਂਦਾ ਹੈ ਤਾਂ ਉਹ ਸਰਵ ਵਿਆਪਕ ਨਹੀਂ ਹੈ। ਸੋ ਇਹਨਾਂ ਗਲਾਂ ਤੋਂ ਸਾਫ਼ ਜ਼ਾਹਰ ਹੈ ਕਿ ਪ੍ਰਮਾਤਮਾ ਤਾਂ ਸਰਵਵਿਆਪਕ ਹੀ ਹੈ। ਉਸ ਨੂੰ ਕੋਈ ਵਾਹਿਗੁਰੂ, ਕੋਈ ਪ੍ਰਮਾਤਮਾ, ਕੋਈ ਅੱਲਾ ਤੇ ਕੋਈ ਗੌਡ ਆਖ ਦਿੰਦਾ ਹੈ । ਉਸ ਵਾਸਤੇ ਮੰਦਰ, ਗੁਰਦੁਆਰੇ, ਮਸਜਿਦ ਤੇ ਗਿਰਜੇ ਵਿਚ ਕੋਈ ਫਰਕ ਨਹੀਂ ਹੈ ਤੇ ਏਸੇ ਤਰ੍ਹਾਂ ਉਹ ਗੀਤਾ, ਗਰੰਥ, ਕੁਰਾਨ ਤੇ ਬਾਈਬਲ ਵਿਚ ਵੀ ਫਰਕ ਨਹੀਂ ਸਮਝਦਾ । ਪ੍ਰਮਾਤਮਾ ਵਾਸਤੇ ਸਭ ਮਜਬ੍ਹ ਤੇ ਸਭ ਗਰੰਥ ਬਰਾਬਰ ਹਨ । ਧਾਰਮਕ ਆਗੂ ਲੋਕਾਂ ਨੂੰ ਰੱਬ ਦੀ ਰਜ਼ਾ ਵਿੱਚ ਰਹਿਣ ਵਾਸਤੇ ਪ੍ਰੇਰਦੇ ਤਾਂ ਹਨ ਪਰ ਆਪ ਉਹ ਰੱਬ ਤੋਂ ਦੂਰ ਬੈਠੇ ਹਨ । ਇਸ ਵਾਸਤੇ ਜਿਹੜਾ ਇਹਨਾਂ ਲੋਕਾਂ ਵਿਚ ਰੱਬ ਵਸਦਾ ਹੈ ਉਹ ਸਰਵ ਵਿਆਪਕ ਨਹੀਂ ਹੈ ਲੇਕਿਨ ਜਿਹੜਾ ਆਮ ਲੋਕਾ ਵਿਚ ਪ੍ਰਮਾਤਮਾ ਵਸਦਾ ਹੈ ਉਹ ਸਰਵਵਿਆਪਕ ਹੀ ਹੈ ।

---

# ਆਪਣੇ ਮੁਲਕ ਨੂੰ ਸੰਕਟ ਵਿਚ ਵੇਖਕੇ ਹੱਸਣ ਵਾਲੇ

ਕਿਸੇ ਦੇਸ਼ ਦਾ ਮਜਬੂਤ ਹੋਣਾ ਉਸਦੀ ਕੌਮ ਦੇ ਆਤਮਕ ਵਿਸ਼ਵਾਸ ਉਤੇ ਨਿਰਭਰ ਹੁੰਦਾ ਹੈ। ਜਿਹੜੀ ਕੌਮ ਨੂੰ ਆਪਣੇ 'ਆਪ ਉਪਰ ਫ਼ਖਰ ਹੁੰਦਾ ਹੈ ਉਹ ਹਰ ਮੁਸ਼ਕਲ ਤੋਂ ਮੁਸ਼ਕਲ ਕੰਮ ਨੂੰ ਦਲੇਰੀ ਅਤੇ ਕਾਮਯਾਬੀ ਨਾਲ ਪੂਰਨ ਕਰ ਸਕਦੀ ਹੈ। ਜਿਨੇ ਮਹਾਨ ਪੁਰਸ਼ ਹਿੰਦੋਸਤਾਨ ਦੀ ਇਸ ਪਵਿਤਰ ਧਰਤੀ ਨੇ ਪੈਦਾ ਕੀਤੇ ਹਨ ਸ਼ਾਇਦ ਹੀ ਕੋਈ ਹੋਰ ਮੁਲਕ ਇਸਦਾ ਮੁਕਾਬਲਾ ਕਰ ਸਕੇ ਤੇ ਜਿਹੜੀ ਆਜ਼ਾਦੀ ਅਜ ਅਸੀਂ ਮਾਣ ਰਹੇ ਹਾਂ ਇਹ ਸਭ ਇਹਨਾਂ ਹੀ ਮਹਾਨ ਪੁਰਸ਼ਾਂ ਦੇ ਸਦਕਾ ਹੈ ਜਿਨ੍ਹਾਂ ਨੇ ਆਜ਼ਾਦੀ ਦੀ ਦੇਵੀ ਅਗੇ ਆਪਣੇ ਖ਼ੂਨ ਦੀ ਅਹੂਤੀ ਦੇ ਕੇ ਦੇਸ਼ ਦੇ ਜ਼ਰ੍ਹੇ ਜ਼ਰ੍ਹੇ ਵਿਚ ਕੁਰਬਾਨੀ ਦਾ ਜਜ਼ਬਾ ਭਰ ਦਿੱਤਾ। ਜਿਹੜੇ ਮਹਾਨ ਪੁਰਸ਼ ਅਸੀਂ ਦੇਸ਼ ਤੋਂ ਕੁਰਬਾਨ ਕਰਕੇ ਅੰਗਰੇਜ਼ਾਂ ਤੋਂ ਅਜ਼ਾਦੀ ਲਈ ਹੈ, ਜੇ ਉਹਨਾਂ ਨੂੰ ਭਾਲਣਾ ਚਾਹੀਏ ਤਾਂ ਲਖਾਂ, ਕਰੋੜਾਂ, ਅਰਬਾਂ, ਖਰਬਾਂ ਤੇ ਸਾਰੀ ਦੁਨੀਆਂ ਦਾ ਖਜ਼ਾਨਾ ਦੇ ਕੇ ਵੀ ਅਸੀਂ ਉਹਨਾਂ ਨੂੰ ਨਹੀਂ ਵੇਖ ਸਕਦੇ। ਕੀ ਭਗਤ ਸਿੰਘ ਤੇ ਸੁਭਾਸ਼ ਵਰਗੇ ਬਹਾਦਰ ਪੁਰਸ਼ ਸਾਨੂੰ ਦੁਬਾਰਾ ਮਿਲ ਸਕਦੇ ਹਨ, ਜਿਨ੍ਹਾਂ ਦਾ ਨਾਂ ਜ਼ਬਾਨ ਤੇ ਆਉਂਦਿਆਂ ਹੀ ਸ਼ਰੀਰ ਕੰਬ ਹੀ ਨਹੀਂ ਜਾਂਦਾ ਬਲਕਿ ਅੱਖਾਂ ਵਿਚ ਆਂਸੂ ਵੀ ਆ ਜਾਂਦੇ ਹਨ। ਕੋਈ ਪੱਥਰ ਦਿਲ ਹੀ ਹੋਵੇਗਾ ਜਿਹੜਾ ਇਹਨਾਂ ਦੀ ਤਸਵੀਰ ਵੇਖਕੇ ਦਿਲ ਹੀ ਦਿਲ ਵਿੱਚ ਨਾ ਰੋਏ। ਇਹਨਾਂ ਤੋਂ ਵਗੈਰ ਕਿਨੇ ਹੀ ਸ਼ੇਰ ਦਿਲ ਇਨਸਾਨ ਤੋਪਾਂ ਅੱਗੇ ਰੱਖ ਕੇ ਉਡਾਏ ਗਏ। ਹਜ਼ਾਰਾਂ ਨੂੰ ਫਾਂਸੀਆਂ ਹੋਈਆਂ, ਕਾਲੇ ਪਾਣੀ ਭੇਜੇ ਗਏ, ਜੇਲਾਂ ਵਿਚ ਰੁਲਦੇ ਰਹੇ ਤੇ ਲਖਾਂ ਮਹਾਨ ਪੁਰਸ਼ ਅੰਗਰੇਜ਼ਾਂ ਦੀਆਂ ਗੋਲੀਆਂ ਦੇ ਸ਼ਿਕਾਰ ਬਣੇ। ਕੀ ਇਹਨਾਂ ਦੀਆਂ ਕੁਰਬਾਨੀਆਂ ਨੂੰ ਕਦੇ ਵੀ ਨਜ਼ਰ ਅੰਦਾਜ਼ ਕੀਤਾ ਜਾ ਸਕਦਾ ਹੈ ? ਉਹ ਮਹਾਤਮਾ ਗਾਂਧੀ ਜਿਸਨੇ ਆਪਣੀ ਜ਼ਿੰਦਗੀ ਦਾ ਕੀਮਤੀ ਹਿੱਸਾ ਸਿਰਫ ਇਕ ਲੰਗੋਟੀ ਵਿੱਚ ਹੀ ਗੁਜ਼ਾਰ ਦਿੱਤਾ ਤੇ ਜਿਸ ਨੂੰ ਕਈ ਸਾਡੇ ਭੋਲੇ ਭਰਾ ਗਾਲ੍ਹਾਂ

ਭੱਕ ਵੀ ਕਢ ਲੈਂਦੇ ਹਨ, ਕਿਸੇ ਹੋਰ ਮੁਲਕ ਵਿੱਚ ਇਸਦੀ ਘਟ ਹੀ ਮਿਸਾਲ ਮਿਲਦੀ ਹੈ। ਇਹ ਉਹ ਪਵਿਤਰ ਧਰਤੀ ਹੈ, ਜਿਸ ਵਕਤ ਵੀ ਕਿਸੇ ਜ਼ਾਲਮ ਨੇ ਇਸ ਨੂੰ ਲਤਾੜਨ ਦੀ ਕੋਸ਼ਿਸ਼ ਕੀਤੀ ਇਸ ਨੇ ਕਿਸੇ ਨਾ ਕਿਸੇ ਮਹਾਨ ਪੁਰਸ਼ ਨੂੰ ਜ਼ਰੂਰ ਜਨਮ ਦਿਤਾ। ਜਦੋਂ ਕੌਰਵਾਂ ਨੇ ਇਸ ਉਤੇ ਜ਼ੁਲਮ ਕੀਤੇ ਤਾਂ ਕ੍ਰਿਸ਼ਨ ਨੇ ਜਨਮ ਲੈ ਕੇ ਇਸ ਨੂੰ ਖਤਮ ਕੀਤਾ। ਇਸ ਉਤੇ ਕਈ ਮੁਸਲਮਾਨ ਬਾਦਸ਼ਾਹਾਂ ਨੇ ਅਤਿਆ-ਚਾਰ ਕੀਤੇ ਤਾਂ ਗੁਰੂ ਗੋਬਿੰਦ ਸਿੰਘ ਜੀ ਪੈਦਾ ਹੋਏ ਅਤੇ ਜਿਸ ਵਕਤ ਅੰਗਰੇਜ਼ਾਂ ਨੇ ਇਸ ਦੇਸ਼ ਵਿੱਚ ਲੁਟ ਮਚਾਈ ਤਾਂ ਇਸ ਧਰਤੀ ਨੇ ਐਸੇ ਐਸੇ ਸੂਰਬੀਰ ਪੈਦਾ ਕੀਤੇ ਜਿਨ੍ਹਾਂ ਨੇ ਅੰਗਰੇਜ਼ਾਂ ਨਾਲ ਲੜਾਈ ਹੀ ਨਹੀਂ ਲੜੀ ਬਲਕਿ ਉਹਨਾਂ ਨੂੰ ਦੇਸ਼ ਵਿਚੋਂ ਨਿਕਲ ਜਾਣ ਵਾਸਤੇ ਮਜਬੂਰ ਵੀ ਕਰ ਦਿਤਾ।

ਅੱਜ ਭਾਰਤ ਪੂਰੀ ਤਰ੍ਹਾਂ ਆਜ਼ਾਦ ਹੈ। ਇਸ ਵਿੱਚ ਹਾਲੇ ਵੀ ਇਹੋ ਜਿਹੇ ਦੇਸ਼ ਭਗਤ ਮੌਜੂਦ ਹਨ ਜਿਹੜੇ ਆਪਣਾ ਸਭ ਕਝ ਕੁਰਬਾਨ ਕਰਕੇ ਵੀ ਦੇਸ਼ ਨੂੰ ਖੁਸ਼ਹਾਲ ਬਣਾਉਣ ਦੇ ਚਾਹਵਾਨ ਹਨ। ਦੇਸ਼ ਨੂੰ ਕਿਸੇ ਕਿਸਮ ਦੀ ਤਕਲੀਫ ਹੋਵੇ ਤਾਂ ਇਹਨਾ ਵਾਸਤੇ ਆਫਤ ਆ ਜਾਂਦੀ ਹੈ। ਇਹਨਾਂ ਨੂੰ ਖਾਣਾ, ਪੀਣਾ, ਹੱਸਣਾ, ਖੇਡਣਾ ਸਭ ਕੁਝ ਭੁਲ ਜਾਂਦਾ ਹੈ। ਪਰ ਇਸ ਦੇ ਉਲਟ ਕਈ ਐਸੇ ਵੀ ਗਦਾਰ ਹਨ ਜਿਹੜੇ ਆਪਣੇ ਮੁਲਕ ਨੂੰ ਕਿਸੇ ਤਕਲੀਫ ਵਿਚ ਵੇਖਕੇ ਖੁਸ਼ ਹੁੰਦੇ ਹਨ। ਇਹਨਾਂ ਦੇ ਇਲਾਕੇ ਉੱਪਰ ਕੋਈ ਦੂਸਰਾ ਦੇਸ਼ ਕਬਜ਼ਾ ਕਰ ਲਵੇ ਤਾਂ ਇਹ ਦਿਨ ਇਹਨਾਂ ਵਾਸਤੇ ਵਿਆਹਾਂ ਸ਼ਾਦੀਆਂ ਵਰਗੇ ਹੁੰਦੇ ਹਨ। ਪਤਾ ਨਹੀਂ ਕਿਸ ਮਿੱਟੀ ਦੇ ਬਣੇ ਹੁੰਦੇ ਹਨ ਇਹ ਲੋਗ! ਨਹੀਂ ਤਾਂ ਇਹ ਲਫਜ਼ "ਸਾਡੇ ਮੁਲਕ ਉਤੇ ਹਮਲਾ, ਕਿਸੇ ਗੈਰ ਮੁਲਕ ਦਾ" ਸੁਣਕੇ ਆਦਮੀ ਦਾ ਸ਼ਰੀਰ ਕੰਬ ਜਾਣਾ ਚਾਹੀਦਾ ਹੈ, ਉਸਦੀਆਂ ਅਖਾਂ ਵਿੱਚ ਖੂਨ ਉਤਰ ਆਉਣਾ ਚਾਹੀਦਾ ਹੈ ਤੇ ਉਸ ਦੇ ਫਟੇ ਹੋਏ ਦਿਲ ਵਿੱਚੋਂ ਗਰਜਦੀ ਹੋਈ ਆਵਾਜ਼ ਵਿੱਚ ਨਿਕਲਣਾ ਚਾਹੀਦਾ ਹੈ। "ਕਿਸ ਕਮੀਨੇ ਨੇ ਕੀਤੀ ਹੈ ਇਹ ਹਿੰਮਤ, ਮੇਰੇ ਦੇਸ਼ ਨੂੰ ਵੰਗਾਰਨ ਦੀ।" ਇਨੀ ਦਲੇਰੀ ਨਾਲ ਹੀ ਦੇਸ਼ ਦੀ ਰਕਸ਼ਾ ਕੀਤੀ ਜਾ ਸਕਦੀ ਹੈ। ਕਮਜ਼ੋਰ ਦਿਲ ਇਨਸਾਨ ਤਾਂ ਆਪਣੇ ਘਰ ਦੀ ਵੀ ਠੀਕ ਤਰ੍ਹਾਂ ਰਕਸ਼ਾ ਨਹੀਂ ਕਰ ਸਕਦਾ ਅਤੇ ਇਹੋ ਜਿਹੇ ਆਦਮੀ ਤਾਂ ਆਪਣੇ ਬਚਿਆਂ ਦੇ ਆਤਮਕ ਵਿਸ਼ਵਾਸ ਨੂੰ ਵੀ ਬਰਬਾਦ ਕਰ ਦਿੱਦੇ ਹਨ। ਉਹਨਾਂ ਵਿਚੋਂ ਵੀ ਆਪਣੇ ਮਾਤਾ ਪਿਤਾ ਵਾਂਗ

ਅਣਖ ਦਾ ਮਾਦਾ ਸਦਾ ਵਾਸਤੇ ਖਤਮ ਹੋ ਜਾਂਦਾ ਹੈ। ਜਿਸ ਵਕਤ ਇਸਾਨ ਵਿਚੋਂ ਅਣਖ ਖਤਮ ਹੋ ਜਾਵੇ ਤਾਂ ਉਹ ਚਲਦੀ ਫਿਰਦੀ ਲਾਸ਼ ਤੋਂ ਸਿਵਾ ਕੁਝ ਨਹੀਂ ਹੁੰਦਾ। ਅਜਿਹੇ ਕਮਜ਼ੋਰ ਆਦਮੀਆਂ ਨੂੰ ਚਾਹੀਦਾ ਹੈ ਕਿ ਜੇ ਉਹ ਡਰਪੋਕ ਹਨ ਤਾਂ ਆਪਣੇ ਬਚਿਆਂ ਉਪਰ ਆਪਣਾ ਪ੍ਰਛਾਵਾਂ ਤੱਕ ਵੀ ਨਾ ਪੈਣ ਦੇਣ, ਨਹੀਂ ਤਾਂ ਉਹਨਾਂ ਦੇ ਬਚਿਆਂ ਦੀ ਜ਼ਿੰਦਗੀ ਵੀ ਖਤਮ ਹੋ ਜਾਵੇਗੀ ਅਤੇ ਦੇਸ਼ ਦਾ ਬਹੁ-ਮੁਲਾ ਨੁਕਸਾਨ ਵੀ ਹੋਵੇਗਾ।

— —

# ਲੀਡਰ

ਲੀਡਰ ਭਾਵੇਂ ਰਿਕਸ਼ਾ ਮਾਸਟਰਾਂ ਦਾ ਹੋਵੇ ਚਾਹੇ ਵਿਚਾਰੇ ਜਮਾਦਾਰਾਂ ਦਾ! ਉਸ ਵਿਚ ਖੱਦਰ ਪੋਸ਼ੀਆਂ ਵਾਲੇ ਗੁਣ ਜ਼ਰੂਰ ਪੈਦਾ ਹੋ ਜਾਂਦੇ ਹਨ। ਭਾਵ ਕਿਸੇ ਨਾ ਕਿਸੇ ਨੂੰ ਫਜ਼ੂਲ ਹੀ ਵਗਾਰ ਪਾਈ ਰਖਣੀ, ਯਾਰਾਂ ਦੋਸਤਾਂ ਵਿੱਚ ਬੈਠਕੇ ਆਪਣੀ ਹੀ ਸਿਆਸਤ ਦੀਆਂ ਗੱਲਾਂ ਕਰਨੀਆਂ, ਕਿਸੇ ਨਾ ਕਿਸੇ ਝਗੜੇ ਵਿਚ ਬਗੈਰ ਕਿਸੇ ਦੇ ਸੱਦਣ ਪੁੱਛਣ ਤੋਂ ਹੀ ਲੱਤ ਅੜਾਈ ਰਖਣੀ, ਹਰ ਇਕ ਨੂੰ ਜੱਫੀਆਂ ਪਾ ਪਾ ਮਿਲਣਾ ਤੇ ਗੱਲਾਂ ਕਰਨ ਸਮੇਂ ਖਾਹ ਮਖਾਹ ਹੱਥ ਜੋੜੀ ਜਾਣੇ। ਇਹ ਸਾਰੀਆਂ ਹੀ ਖਾਸੀਅਤਾਂ ਇਕ ਮੁਕੱਮਲ ਲੀਡਰ ਵਿਚ ਹੋਣੀਆਂ ਚਾਹੀਦੀਆਂ ਹਨ ਅਤੇ ਉਹ ਐਨਾ ਚੇਤਨ ਤੇ ਨੀਤੀ ਨਿਪੁੰਨ ਹੋਣਾ ਚਾਹੀਦਾ ਹੈ ਕਿ ਸੱਚ ਨੂੰ ਝੂਠ ਤੇ ਝੂਠ ਨੂੰ ਸੱਚ ਸਾਬਤ ਕਰਕੇ ਵਿਖਾ ਸਕੇ, ਆਪ ਬੇਸ਼ਕ ਆਚਰਨਹੀਨ ਹੋਵੇ ਲੇਕਿਨ ਲੋਕਾਂ ਵਿਚ ਆਪਣੇ ਆਪਨੂੰ ਪਵਿੱਤਰ ਤੇ ਚੰਗ ਚਾਲ ਚਲਣ ਵਾਲਾ ਸਾਬਤ ਕਰ ਸਕੇ, ਜੇ ਕਿਤੇ ਇਹ ਖੁਸ਼ਕਿਸਮਤੀ ਨਾਲ ਐਮ. ਐਲ. ਏ. ਬਣ ਜਾਵ ਤਾਂ ਕਮ ਅਜ ਕਮ ਇਕ ਦੂਜੇ

ਉੱਤੇ ਨੁਕਤਾ ਚੀਨੀ ਕਰ ਸਕੇ ਜਾ ਫੇਰ ਲੋਕਾਂ ਨੂੰ ਆਪਸ ਵਿਚ ਲੜਾਉਣਾ ਤੇ ਮਿਲਾਉਣਾ ਜਾਣਦਾ ਹੋਵੇ। ਇਹ ਹਨ ਲੀਡਰ ਬਣਨ ਦੀਆਂ ਕੁਝ ਕੁ ਵੰਨਗੀਆਂ। ਜਿਸ. ਤਰਾਂ ਰੋਟੀ ਬਣਾਉਣ ਵਾਸਤੇ ਅੱਗ ਦੀ ਤੇ ਪਿਆਸ ਬੁਝਾਉਣ ਵਾਸਤੇ ਪਾਣੀ ਦੀ ਜ਼ਰੂਰਤ ਹੁੰਦੀ ਹੈ ਏਸੇ ਤਰਾਂ ਇਕ ਇਨਸਾਨ ਨੂੰ ਲੀਡਰ ਬਣਨ ਵਾਸਤੇ ਝੂਠ ਫਰੇਬ ਛਲ ਹੋਰ ਕਈ ਪੁਠੀਆਂ ਸਿੱਧੀਆਂ ਗੱਲਾਂ ਕਰਨ ਦੀ ਜ਼ਰੂਰਤ ਪੈਂਦੀ ਹੈ। ਲੇਕਿਨ ਜ਼ਿਆਦਾ ਝੂਠ ਫਰੇਬ ਦੀ ਤਾਂ ਉਸ ਲੀਡਰ ਨੂੰ ਜ਼ਰੂਰਤ ਹੁੰਦੀ ਹੈ ਜਿਹੜਾ ਇਸ ਕੰਮ ਦੇ ਯੋਗ ਵੀ ਨਾ ਹੋਵੇ। ਸਮਝਦਾਰ ਲੀਡਰ ਤਾਂ ਆਪਣੀ ਜਾਨ ਤੋੜ ਕੇ ਕੰਮ ਕਰਨ ਨੂੰ ਹੀ ਮਹੱਤਤਾ ਦਿੰਦੇ ਹਨ ਅਤੇ ਕੁਰਬਾਨੀ ਦਾ ਜਜ਼ਬਾ ਇਹਨਾਂ ਦੇ ਰੋਮ ਰੋਮ ਵਿਚ ਵਸਿਆ ਹੁੰਦਾ ਹੈ ਜਿਸ ਤਰਾਂ ਪ੍ਰਵਾਨਾ ਸ਼ਮਾ ਨੂੰ ਵੇਖ ਕੇ ਆਪਣਾ ਸਭ ਕੁਝ ਭੁਲ ਜਾਂਦਾ ਹੈ ਅਤੇ ਆਪਣਾ ਆਪ ਸਾੜ ਕੇ ਸੁਆਹ ਕਰ ਲੈਂਦਾ ਹੈ, ਇਸੇ ਤਰਾਂ ਸੱਚੇ ਲੀਡਰ ਜਨਤਾ ਦਿਆਂ ਦੁੱਖਾਂ ਨੂੰ ਵੇਖਕੇ ਤੜਫ ਉਠਦੇ ਹਨ ਅਤੇ ਆਪਣਾ ਸਭ ਕੁਝ ਨਿਸ਼ਾਵਰ ਕਰਕੇ ਵੀ ਲੋਕਾਂ ਨੂੰ ਦੁੱਖਾਂ ਤੋਂ ਛੁਟਕਾਰਾ ਦੁਆਉਣ ਲਈ ਲੋਚਦੇ ਹਨ। ਉਜੰ ਇਹ ਚੇਤਨ ਵੀ ਹੁੰਦੇ ਹਨ ਅਤੇ ਨੀਤੀ ਨਿਪੁੰਨ ਵੀ। ਹੇਰਾ ਫੇਰੀ ਵਾਲੇ ਲੀਡਰ ਲੋਕਾਂ ਨੂੰ ਭੁੱਲਾਂ ਵਿਚ ਪਾਕੇ ਗਲਤ ਚੋਣ ਕਰਵਾ ਲੈਂਦੇ ਹਨ ਪਰ ਸੱਚੇ ਦੇਸ਼ ਭਗਤ ਕੁਰਬਾਨੀਆਂ ਕਰਕੇ ਹੀ ਜਨਤਾ ਦਾ ਦਿਲ ਜਿਤਦੇ ਹਨ। ਕੁਰਬਾਨੀ ਕਰਨ ਵਾਲੇ ਦੇਸ਼ ਭਗਤ ਲੀਡਰ ਦੀ ਯਾਦ ਲੋਕਾਂ ਦਿਆਂ ਦਿਲਾਂ ਵਿਚ ਹਮੇਸ਼ਾ ਵਾਸਤੇ ਘਰ ਕਰ ਜਾਂਦੀ ਹੈ ਲੇਕਿਨ ਹੇਰਾ ਫੇਰੀ ਵਾਲਾ ਜਨਤਾ ਨੂੰ ਕੁਝ ਦੇਰ ਵਾਸਤੇ ਹੀ ਭੁਲਾਂ ਵਿਚ ਪਾ ਸਕਦਾ ਹੈ।

ਕਈ ਐਸੇ ਲੀਡਰ ਵੀ ਹੁੰਦੇ ਹਨ ਜਹਿੜੇ ਖੁਦ ਕੁਰੱਪਟ ਹੁੰਦੇ ਹਨ ਲੇਕਿਨ ਲੋਕਾਂ ਨੂੰ ਬੁਰੇ ਕੰਮਾਂ ਤੋਂ ਰੋਕਦੇ ਹਨ। ਇਹਨਾਂ ਦੀਆਂ ਸਪੀਚਾਂ ਵੀ ਬੜੀਆਂ ਧੜੱਲੇਦਾਰ ਹੁੰਦੀਆਂ ਹਨ। ਲੇਕਿਨ ਚਾਹੀਦਾ ਇਹਨਾਂ ਨੂੰ ਇਹ ਹੈ ਕਿ ਲੋਕਾਂ ਵਿਚ ਲੈਕਚਰ ਕਰਨ ਤੋਂ ਪਹਿਲਾਂ ਆਪਣੇ ਆਪ ਨੂੰ ਸੁਧਾਰ ਲੈਣ, ਕਿਉਂਕਿ ਆਪਣੇ ਆਪ ਵਲ ਵੇਖੇ ਤੋਂ ਬਗੈਰ ਬੋਲੀ ਜਾਣਾ ਸਮਝਦਾਰ ਸਿਆਸਤਦਾਨ ਦਾ ਕੰਮ ਨਹੀਂ ਹੁੰਦਾ ਛੇ ਨਾਂ ਹੀ ਇਹੋ ਜਿਹੇ ਲੀਡਰਾਂ ਦਾ ਲੋਕਾਂ ਦਿਆਂ ਦਿਲਾਂ ਉਤੇ ਕੋਈ ਬਹੁਤਾ ਪ੍ਰਭਾਵ ਪੈਂਦਾ ਹੈ। ਅੱਜ ਦੇ ਲੋਗ ਐਨੇ ਸਮਝਦਾਰ ਹਨ ਕਿ ਉਹ ਚੰਗੇ ਮਾੜੇ ਦੀ ਪਛਾਣ ਜ਼ਰੂਰ ਕਰ ਲੈਂਦੇ

ਹਨ। ਇਕ ਸਮਝਦਾਰ ਤੇ ਯੋਗ ਸਿਆਸਤਦਾਨ ਉਸੇ ਨੂੰ ਕਿਹਾ ਜਾ ਸਕਦਾ ਹੈ ਜਹਿੜਾ ਲੋਕਾਂ ਦਿਆਂ ਦਿਲਾਂ ਦੀ ਧੜਕਣ ਪਛਾਣ ਸਕੇ ਅਤੇ ਆਪਣੇ ਆਪ ਨੂੰ ਉਹਨਾਂ ਦੀ ਆਵਾਜ਼ ਦੇ ਮੁਤਾਬਕ ਬਦਲ ਵੀ ਸਕੇ। ਜਹਿੜਾ ਲੋਕਾਂ ਦੇ ਦਿਲਾਂ ਦੀ ਆਵਾਜ ਨਹੀਂ ਪਛਾਣ ਸਕਦਾ ਉਸਨੂੰ ਵਿਚਾਰਵਾਨ ਸਿਆਸਤਦਾਨ ਨਹੀਂ ਕਿਹਾ ਜਾ ਸਕਦਾ ਅਤੇ ਜਹਿੜਾ ਸਿਆਸਤ ਨੂੰ ਨਹੀਂ ਸਮਝਦਾ ਉਸਨੂੰ ਅਸੀਂ ਯੋਗ ਲੀਡਰ ਵੀ ਨਹੀਂ ਆਖ ਸਕਦੇ। ਸੋ ਅਜਿਹੇ ਆਦਮੀਆਂ ਨੂੰ ਆਪਣੇ ਆਪਨੂੰ ਸੁਧਾਰ ਕੇ ਹੀ ਲੋਕਾਂ ਨੂੰ ਉਪਦੇਸ਼ ਦੇਣ ਦਾ ਯਤਨ ਕਰਨਾ ਚਾਹੀਦਾ ਹੈ ਕਿਉਂਕਿ ਆਪਣੀਆਂ ਖਾਮੀਆਂ ਨੂੰ ਅਖੋਂ ਓਹਲੇ ਕਰਕੇ ਬੋਲੀ ਜਾਣਾ ਚੰਗੇ ਇਖਲਾਕ ਦੀਆਂ ਗੱਲਾਂ ਨਹੀਂ ਹਨ।

---

## ਵੇਹਲੜਾਂ ਨੂੰ ਦਾਨ ਦੇਣਾ ਪਾਪ ਹੈ

ਮੰਗਤਿਆਂ ਦਾ ਮਸਲਾ ਸਾਡੇ ਦੇਸ਼ ਵਿੱਚ ਬੜਾ ਭਿਆਨਕ ਰੂਪ ਧਾਰ ਗਿਆ ਹੈ। ਇਸ ਦਾ ਕਾਰਨ ਸਾਡੇ ਸਮਾਜ ਵਿੱਚ ਵਹਿਮ ਭਰਮ ਹਨ। ਮੰਗਤਿਆ ਨੇ ਤਰਾਂ ਤਰਾਂ ਦੀਆਂ ਕਹਾਣੀਆਂ ਘੜ ਘੜ ਕੇ ਲੋਕਾਂ ਦਿਆਂ ਦਿਲਾਂ ਵਿੱਚ ਇਹ ਭਰ ਦਿੱਤਾ ਹੈ ਕਿ ਘਰ ਵਿਚੋਂ ਕਿਸੇ ਵੀ ਮੰਗਣ ਆਏ ਨੂੰ ਮੋੜਨਾ ਪਾਪ ਹੁੰਦਾ ਹੈ ਬੇਸ਼ਕ ਉਹ ਚੋਰ, ਡਾਕੂ ਜਾ ਲੁਟੇਰਾ ਹੀ ਕਿਉਂ ਨਾ ਹੋਵੇ ਆਪਣੇ ਕਰਮਾਂ ਦਾ ਫਲ ਉਹ ਆਪ ਭੁਗਤੇਗਾ। ਇਸ ਪੁੰਨ ਪਾਪ ਨੂੰ ਮੁਖ ਰਖਕੇ ਸਾਡੇ ਵਹਿਮੀ ਲੋਗ ਉਹਨਾਂ ਨੂੰ ਦਾਨ ਦਿੰਦੇ ਹਨ ਜਿਸਦਾ ਨਤੀਜਾ ਅੱਜ ਸਾਡੇ ਸਾਹਮਣੇ ਲੱਖਾਂ ਦੀ ਗਿਣਤੀ ਵਿਚ ਮੰਗਤੇ ਹੋ ਗਏ ਹਨ, ਜਿਨ੍ਹਾਂ ਵਿਚ ਨੌਜਵਾਨ ਲੜਕੀਆਂ, ਨੌਜਵਾਨ ਲੜਕੇ, ਪੰਜ ਪੰਜ ਸੱਤ ਸੱਤ ਸਾਲ ਦੇ ਮੁੰਡੇ ਕੁੜੀਆਂ ਤੇ ਹੱਟੇ ਕਟੇ ਚੋਰ ਡਾਕੂ ਤੇ ਸ਼ਰਾਬੀ ਕਬਾਬੀ ਵੀ ਹੁੰਦੇ ਹਨ। ਬੱਸ ਸਟੈਂਡ ਤੇ ਖੜੇ ਹੋਈਏ ਜਾ ਸਟੇਸ਼ਨ ਉਪੱਰ, ਸਿਨਮਾ ਵੇਖਣ ਵਾਸਤੇ ਜਾਈਏ ਜਾ ਕੋਈ

ਸੌਦਾ ਖਰੀਦਣ ਵਾਸਤੇ, ਕੋਈ ਨਾ ਕੋਈ ਮੰਗਣ ਵਾਲਾ ਪਿਛੇ ਲੱਗਿਆ ਹੀ ਰਹਿੰਦਾ ਹੈ। ਘਰਾਂ ਵਿਚ ਤਾਂ ਇਹਨਾਂ ਮੰਗਤਿਆਂ ਨੇ ਸਾਡੇ ਨੱਕ ਵਿਚ ਦਮ ਕੀਤਾ ਹੋਇਆ ਹੈ। ਕੋਈ ਦਿਨ ਵੀ ਐਸਾ ਨਹੀਂ ਹੁੰਦਾ ਜਿਸ ਦਿਨ ਦਸ ਜਾ ਪੰਦਰਾਂ ਮੰਗਤੇ ਚੱਕਰ ਨਾ ਮਾਰਨ। ਇਹਨਾਂ ਵਿਚ ਕਈ ਜਾਸੂਸੀਆਂ ਕਰਦੇ ਹਨ, ਠੱਗੀਆਂ ਮਾਰਦੇ ਹਨ, ਚੋਰੀਆਂ ਕਰਦੇ ਹਨ ਤੇ ਵੀਮਾਰੀਆਂ ਫੈਲਾਂਦੇ ਹਨ। ਸਾਡੇ ਭੋਲੇ ਲੋਕ ਇਹ ਸਭ ਬੁਰਾਈਆਂ ਨੂੰ ਅਖੋਂ ਉਹਲੇ ਕਰਕੇ ਉਹਨਾਂ ਦੀ ਆਦਤ ਨੂੰ ਹੋਰ ਵੀ ਪੱਕਾ ਬਣਾਈ ਜਾ ਰਹੇ ਹਨ। ਲੇਕਿਨ ਜੇ ਵੇਖਿਆ ਜਾਵੇ ਤਾਂ ਸਹੀ ਅਰਥਾਂ ਵਿਚ ਇਹ ਪਾਪ ਹੈ। ਜੇ ਅਸੀਂ ਹੱਟੇ ਕੱਟਿਆਂ ਨੂੰ ਦਾਨ ਨਾ ਦਈਏ ਤਾਂ ਉਹ ਕੋਈ ਮਿਹਨਤ ਮਜ਼ਦੂਰੀ ਕਰਨ ਅਤੇ ਦੇਸ਼ ਦੀ ਹਾਲਤ ਸੁਧਾਰਣ ਵਿਚ ਆਪਣਾ ਵੀ ਹਿੱਸਾ ਪਾ ਸਕਣ। ਅੱਜ ਅਸੀਂ ਵੇਖਦੇ ਹਾਂ ਕਿ ਕਈ ਲੋਕਾਂ ਨੇ ਇਸ ਕਿੱਤੇ ਨੂੰ ਆਪਣੀ ਆਮਦਨੀ ਦਾ ਸਾਧਨ ਬਣਾ ਲਿਆ ਹੈ। ਕਈ ਮਾਤਾ ਪਿਤਾ ਆਪਣੇ ਬੱਚਿਆਂ ਨੂੰ ਸਵੇਰੇ ਹੀ ਘਰੋਂ ਕਢ ਦਿੰਦੇ ਹਨ ਤਾਕਿ ਉਹ ਕੁਝ ਮੰਗ ਕੇ ਲਿਆਉਣ। ਸਾਡੇ ਲੋਗ ਤੇ ਖਾਸ ਕਰ ਘਰਾਂ ਦੀਆਂ ਸੁਆਣੀਆਂ ਉਹਨਾਂ ਨੂੰ ਬੱਚੇ ਸਮਝਕੇ ਕੁਝ ਨਾ ਕੁਝ ਦਿੰਦੇ ਰਹਿੰਦੇ ਹਨ। ਇਹ ਦਾਨੀ ਲੋਗ ਆਪਣਾ ਪੈਸਾ ਵੀ ਖਰਾਬ ਕਰਦੇ ਹਨ ਅਤੇ ਇਹਨਾਂ ਬੱਚਿਆਂ ਦੀਆਂ ਕੀਮਤੀ ਜ਼ਿੰਦਗੀਆਂ ਵੀ। ਜੇ ਕਿਸੇ ਨੂੰ ਦਾਨ ਦੇਣਾ ਪੁੰਨ ਹੈ ਤਾਂ ਉਸਦੀ ਆਦਤ ਖਰਾਬ ਕਰਨਾ ਪਾਪ ਵੀ ਹੈ। ਇਹ ਇਕ ਸਮਾਜ ਦਾ ਬੜਾ ਭਿਆਨਕ ਮਸਲਾ ਹੈ ਜਿਸਦੀ ਵਜ੍ਹਾ ਨਾਲ ਚੰਨ ਵਰਗੇ ਖੂਬਸੂਰਤ ਬੱਚਿਆਂ ਦੇ ਲੱਕ ਤੋੜ ਕੇ ਜਾਂ ਅੰਗਹੀਨ ਕਰਕੇ ਕਈ ਪਾਪੀ ਲੋਕ ਉਹਨਾਂ ਨੂੰ ਮੰਗਣ ਤੇ ਮਜਬੂਰ ਕਰਦੇ ਹਨ। ਸਾਡੇ ਸਾਹਮਣੇ ਹਜ਼ਾਰਾਂ ਮਿਸਾਲਾਂ ਹਨ ਕਿ ਪਹਿਲਾਂ ਛੋਟੇ ਛੋਟੇ ਬੱਚਿਆਂ ਨੂੰ ਚੁੱਕ ਲੈਣਾ, ਫੇਰ ਉਹਨਾਂ ਦੇ ਫੁਲਾਂ ਵਰਗੇ ਅੰਗਾਂ ਨੂੰ ਵਿੰਗੇ ਟੇਢੇ ਕਰ ਦੇਣਾ ਅਤੇ ਬੇ ਪਛਾਣ ਕਰਕੇ ਉਹਨਾ ਨੂੰ ਮੰਗਣ ਵਾਸਤੇ ਭੇਜ ਦੇਣਾ। ਕਈ ਜ਼ਾਲਮ ਲੋਗ ਐਹ ਜਿਹੇ ਵੀ ਹਨ ਜਿਨਾਂ ਦੇ ਦਰਜਨਾ ਦੇ ਹਿਸਾਬ ਨਾਲ ਮੰਗਤੇ ਨੌਕਰ ਰੱਖੇ ਹੋਏ ਹਨ ਤੇ ਜੋ ਕੁਝ ਉਹ ਵਿਚਾਰੇ ਮੰਗ ਕੇ ਲਿਉਂਦੇ ਹਨ ਸਭ ਇਹਨਾਂ ਜ਼ਾਲਮਾਂ ਦੀ ਝੋਲੀ ਵਿਚ ਪਾ ਦਿੰਦੇ ਹਨ। ਲੇਕਿਨ ਪਾਪੀ ਇਹਨਾਂ ਨੂੰ ਨਹੀਂ ਕਿਹਾ ਜਾਣਾ ਚਾਹੀਦਾ।

ਪਾਪੀ ਤਾਂ ਉਹ ਹਨ ਜਹਿੜੇ ਇਹਨਾਂ ਨੂੰ ਮੰਗਤੇ ਬਣਾਂਦੇ ਹਨ। ਜੇ ਇਹੀ ਲੋਗ ਇਹਨਾਂ ਨੂੰ ਨਾ ਕੁਝ ਦੇਣ ਤਾਂ ਇਹ ਵਿਚਾਰੇ ਆਪਣੇ ਕਿਸੇ ਕੰਮ _ਕਾਰ ਬਾਰੇ ਸੋਚਣ।

ਸਾਡੇ ਸਮਾਜ ਵਿਚ ਕਈ ਐਸੀਆਂ ਜਾਤੀਆ ਵੀ ਹਨ ਜਹਿੜੀਆਂ ਸੰਕੜ ਸਾਲਾਂ ਤੋਂ ਦਾਨ ਲੈਂਦੀਆਂ ਆ ਰਹੀਆਂ ਹਨ। ਜਿਵੇਂ ਛਨਿੱਚਰ ਤੇ ਮੰਗਲ ਨੂੰ ਤੇਲ ਮੰਗਣ ਵਾਲੇ, ਪਾਂਡੇ ਹਥ ਵੇਖਣ ਵਾਲੇ ਤੇ ਕਈ ਬ੍ਰਾਹਮਣ ਜਾਤੀਆਂ ਵੀ ਹਨ ਜਹਿੜੀਆਂ ਮਰੇ ਤੋਂ ਵੀ ਦਾਨ ਲੈਂਦੀਆਂ ਹਨ ਅਤੇ ਜੰਮੇ ਤੋਂ ਵੀ। ਇਹ ਜਾਤੀਆਂ ਲੋਕਾਂ ਨੂੰ ਮੁਕਤੀ ਦੁਆਉਂਦੀਆਂ ਹਨ ਤੇ ਆਪ ਨਰਕ ਵਿਚ ਫਿਰਦੀਆਂ ਹਨ, ਲੋਕਾਂ ਦਿਆਂ ਵਿਆਹਾਂ ਤੇ ਮੰਤਰ ਪੜ੍ਹ ਜਾਂਦੇ ਹਨ ਅਤੇ ਇਹਨਾਂ ਦੀਆਂ ਅਪਾਣੀਆਂ ਲੜਕੀਆਂ ਘਰ ਬੈਠੀਆਂ ਹਨ, ਲੋਕਾਂ ਨੂੰ ਜੰਤਰਾਂ ਮੰਤਰਾਂ ਨਾਲ ਲੱਖਾਂ ਪਤੀ ਬਣਾਇਆ ਜਾਂਦਾ ਹੈ ਅਤੇ ਇਹਨਾਂ ਦੇ ਆਪਣੇ ਘਰੇ ਭੰਗ ਭਜਦੀ ਹੁੰਦੀ ਹੈ। ਸਾਰੀ ਦੁਨੀਆਂ ਇਸ ਤਰੱਕੀ ਵਾਲੇ ਜ਼ਮਾਨੇ ਵਿਚ ਬਦਲ ਚੁਕੀ ਹੈ ਲੇਕਿਨ ਇਹ ਜਾਤੀਆਂ ਨਹੀਂ ਬਦਲੀਆਂ। ਇਹਨਾਂ ਨੂੰ ਇਹ ਵੀ ਪਤਾ ਹੈ ਕਿ ਲੋਕ ਹੁਣ ਸਮਝ ਚੁਕੇ ਹਨ, ਇਹਨਾਂ ਦੀਆਂ ਝੂਠੀਆਂ ਗੱਲਾਂ ਹੁਣ ਲੋਕਾਂ ਨੂੰ ਪ੍ਰਭਵਾਤ ਨਹੀਂ ਕਰ ਸਕਦੀਆਂ, ਪਰ ਕੀ ਕਰਨ ਵਿਚਾਰੇ, ਆਦਤ ਜੋ ਬਗੈਰ ਕੰਮ ਕਰਨ ਤੋਂ ਖਾਣ ਦੀ ਹੋਈ। ਇਹਨਾਂ ਤੋਂ ਬਿਨਾ ਹੁਣ ਇਕ ਹੋਰ ਨਵੀਂ ਕਿਸਮ ਦੇ ਮੰਗਤੇ ਚੱਲੇ ਹਨ। ਇਹਨਾਂ ਦੀਆਂ ਕਹਾਣੀਆਂ ਪਹਿਲਾ ਹੀ ਘੜੀਆਂ ਹੁੰਦੀਆਂ ਹਨ। ਕੋਈ ਪੈਦਲ ਹੋਵੇ ਜਾਂ ਸਾਈਕਲ ਉਪੱਰ, ਆਵਾਜ਼ ਮਾਰ ਕੇ ਖੜਾ ਕਰ ਲੈਂਦੇ ਹਨ ਤੇ ਆਪਣੀ ਘੜੀ ਘੜਾਈ ਕਹਾਣੀ ਦੇ ਮੁਤਾਬਕ ਕਹਿਣਾ ਸ਼ੁਰੂ ਕਰ ਦਿੰਦੇ ਹਨ "ਵੈਸੇ ਮੈਂ ਮੰਗਤਾ ਨਹੀਂ ਹੂੰ। ਹਮ ਜਹਾਂ ਰਾਜਸਥਾਨ ਸੇ ਆ ਰਹੇ ਹੈਂ। ਰਾਸਤੇ ਮੇਂ ਜੇਬ ਕਟ ਗਈ। ਮੇਰੀ ਏਕ ਭਹਿਨ ਹੈ, ਉਸਕੇ ਬਚਾ ਪੈਦਾ ਹੋਨੇ ਵਾਲਾ ਹੈ। ਵੋਹ ਰਾਸਤੇ ਮੇਂ ਪੜੀ ਹੈ। ਹਮਾਰੇ ਪਾਸ ਖਾਨੇ ਕੇ ਲੀਏ ਕੋਈ ਪੈਸਾ ਨਹੀਂ ਹੈ। ਹਮ ਤੀਨ ਦਿਨ ਸੇ ਭੂਕੇ ਹੈਂ। ਹਮਾਰੀ ਕੁਛ ਮਦਦ ਕਰਦੋ। ਭਗਵਾਨ ਆਪਕਾ ਭਲਾ ਕਰੇਗਾ।" ਇਹੋ ਜਿਹੀਆਂ ਕਹਾਣੀਆਂ ਹਰ ਰੋਜ਼ ਹੀ ਸੁਣਨ ਵਿਚ ਆਉਂਦੀਆਂ ਹਨ। ਕਈ ਐਸੇ ਮੰਗਣ ਵਾਲੇ ਵੀ ਹਨ ਜਹਿੜੇ ਐਸ ਸਟੇਸ਼ਨ ਤੇ ਵੀ ਓਹੀ ਕਹਾਣੀ ਦਸਦੇ ਹਨ, ਅਗਲੇ ਤੇ ਵੀ ਤੇ ਫੇਰ ਉਸਤੋਂ ਅਗਲੇ ਤੇ ਵੀ। ਇਸ ਤੋਂ ਸਾਫ

ਜ਼ਾਹਰ ਹੈ ਕਿ ਅਸਲੀਅਤ ਘਟ ਹੈ ਅਤੇ ਝੂਠ ਜ਼ਿਆਦਾ। ਇਹ ਸਮਾਜ ਦੀ ਇਕ ਬੜੀ ਭਿਆਨਕ ਵੀਮਾਰੀ ਹੈ ਜਿਸ ਨੂੰ ਖਤਮ ਕਰਨ ਵਾਸਤੇ ਬਹੁਤ ਦਲੇਰੀ ਦੀ ਜ਼ਰੂਰਤ ਹੈ। ਇਸ ਵੀਮਾਰੀ ਨੂੰ ਖ਼ਤਮ ਕਰਕੇ ਹੀ ਲੋਕ ਰੱਬ ਨੂੰ ਪਾ ਸਕਦੇ ਹਨ ਨਹੀਂ ਤਾਂ ਪ੍ਰਮਾਤਮਾ ਉਹਨਾਂ ਨੂੰ ਮੰਗਤਿਆਂ ਨਾਲੋਂ ਵੀ ਪਾਪੀ ਸਮਝਦਾ ਹੈ। ਰਬ ਇਹ ਨਹੀਂ ਚਾਹੁੰਦਾ ਕਿ ਉਸਦਾ ਭਗਤ ਕਿਸੇ ਨੂੰ ਹਰ ਰੋਜ਼ ਅਫੀਮ ਦਾਨ ਕਰਕੇ ਨਸ਼ੇਈ ਬਣਾ ਦੇਵੇ।

---

# ਵਹਿਮ ਭਰਮ

ਵਹਿਮ ਭਰਮ ਸਾਡੇ ਸਮਾਜ ਨੂੰ ਅੰਦਰੋਂ ਅੰਦਰੀ ਖਾਈ ਜਾ ਰਹੇ ਹਨ। ਜਿਸ ਤਰਾਂ ਲਕੜੀ ਨੂੰ ਸਿਉਂਕ ਤੇ ਇਨਸਾਨ ਨੂੰ ਗ਼ਮ ਖਾ ਜਾਂਦਾ ਹੈ। ਏਸੇ ਤਰਾਂ ਅਜ ਵਹਿਮ ਭਰਮ ਸਾਡੇ ਸਮਾਜ ਦੀਆਂ ਜੜਾਂ ਨੂੰ ਖੋਖਲੀਆਂ ਕਰ ਰਹੇ ਹਨ। ਰਜਵਾੜਾ ਸ਼ਾਹੀ ਤੇ ਜਾਗੀਰਦਾਰੀ ਦੇ ਸਮੇਂ ਵਿਚ ਤਾਂ ਸੀ ਹੀ ਇਹਨਾਂ ਦੀ ਪ੍ਰਧਾਨਤਾ, ਕਿਉਂਕਿ ਵਹਿਮ ਭਰਮਾਂ ਦੇ ਮਰੀਜ਼ ਉਹਨਾਂ ਦੇ ਰਾਜ ਨੂੰ ਵਧੇਰੇ ਪੱਕਾ ਕਰਨ ਵਿਚ ਸਹਾਇਤਾ ਦਿੰਦੇ ਸਨ। ਜ਼ੁਲਮਾਂ ਤੇ ਅਤਿਆਚਾਰਾਂ ਨੂੰ ਆਪਣੇ ਕਰਮਾਂ ਦਾ ਫਲ ਜਾ ਰਬ ਦੀ ਅਜ਼ਮਾਇਸ਼ ਸਮਝ ਕੇ ਸਹਾਰਦੇ ਜਾਣਾ ਬਾਦਸ਼ਾਹਾਂ ਵਾਸਤੇ ਬੜਾ ਫਾਇਦੇ ਮੰਦ ਹੁੰਦਾ ਸੀ। ਅੱਜ ਭਾਰਤ ਆਜ਼ਾਦ ਹੈ। ਇਥੇ ਰਜਵਾੜਾ ਸ਼ਾਹੀ, ਜਾਗੀਰਦਾਰੀ ਜਾਂ ਡਿਕਟੇਟਰੀ ਦਾ ਨਾਂ ਨਿਸ਼ਾਨ ਨਹੀਂ ਹੈ। ਲੋਕਤੰਤਰ ਰਾਜ ਹੈ। ਹਰ ਇਨਸਾਨ ਨੂੰ ਪੂਰੇ ਪੂਰੇ ਅਧਿਕਾਰ ਹਨ। ਵੋਟਾਂ ਨਾਲ ਜਿਸ ਨੂੰ ਮਰਜ਼ੀ ਬਦਲਿਆ ਜਾ ਸਕਦਾ ਹੈ ਅਤੇ ਜਿਸਨੂੰ ਮਰਜ਼ੀ ਆਪਣਾ ਆਗੂ ਬਣਾਇਆ ਜਾ ਸਕਦਾ ਹੈ। ਅਜ ਸਾਇੰਸ ਵੀ ਆਪਣੇ ਪੂਰੇ ਜੋਬਨ ਤੇ ਹੈ। ਪਹਿਲਾਂ ਨਾਲੋਂ ਲੋਗ ਹਜ਼ਾਰਾਂ ਗੁਣਾਂ ਜ਼ਿਆਦਾ ਪੜੇ ਲਿਖੇ

ਹਨ ਅਤੇ ਲੋਕਾਂ ਦੇ ਰਹਿਣ ਸਹਿਣ, ਖਾਣ ਪੀਣ ਤੇ ਚਲਣ ਫਿਰਨ ਵਿਚ ਵੀ ਚੋਖੀ ਤਬਦੀਲੀ ਹੈ। ਪਰ ਫਿਰ ਵੀ ਏਥੇ ਵਹਿਮ ਭਰਮ ਹਨ। ਭਾਰਤੀ ਲੋਗ ਮੰਗਲ ਤੇ ਛਨਿੱਚਰ ਦੇ ਚੱਕਰ ਵਿਚ ਘੁਮਦੇ ਹੋਏ ਆਪਣੇ ਹਜ਼ਾਰਾਂ ਰੁਪਿਆਂ ਦਾ ਨੁਕਸਾਨ ਕਰ ਰਹੇ ਹਨ। ਆਮ ਤੌਰ ਤੇ ਅਸੀਂ ਮੰਗਲ ਤੇ ਛਨਿੱਚਰ ਕੋਲੋਂ ਤਾਂ ਬਹੁਤ ਹੀ ਡਰਦੇ ਹਾਂ। ਇਹਨਾਂ ਦਿਨਾਂ ਵਿਚ ਸਾਥੋਂ ਕੋਈ ਗਲਾਸ ਟੁਟ ਜਾਵੇ, ਦੁਧ ਜਾਂ ਚਾਹ ਡੁਲ੍ਹ ਜਾਵੇ ਜਾਂ ਪੈਰ ਨੂੰ ਮਾਮੂਲੀ ਠੋਕਰ ਲਗ ਜਾਵੇ, ਤਾਂ ਮੰਗਲ ਤੇ ਛਨਿੱਚਰ ਦੀ ਡਰਾਉਣੀ ਜਿਹੀ ਤਸਵੀਰ ਸਾਡੀਆਂ ਅੱਖਾਂ ਸਾਹਮਣ ਘੁੰਮਣ ਲੱਗ ਪੈਂਦੀ ਹੈ ਤੇ ਅਸੀਂ ਕਿਸ ਨਾ ਕਿਸੇ ਆਫਤ ਆਉਣ ਦੀ ਉਡੀਕ ਕਰਨ ਲਗ ਪੈਂਦੇ ਹਾਂ। ਤੇਲ ਦਾਨ ਕਰਦੇ ਹਾਂ, ਮਾਂਹ ਦਾਨ ਕਰਦੇ ਤਾਕਿ ਦੋਵੇਂ ਦੇਵਤੇ ਸਾਡੇ ਉੱਪਰ ਕਰੋਪ ਨਾ ਹੋ ਜਾਣ। ਮੰਗਲਵਾਰ ਨੂੰ ਤਾਂ ਮੰਦਰਾਂ ਵਿਚ ਲੱਖਾਂ ਰੁਪੈ ਦਾ ਪ੍ਰਸ਼ਾਦ ਵੰਡਿਆ ਜਾਂਦਾ ਹੈ। ਹਨੂਮਾਨ ਜੀ ਤੋਂ ਡਰਦੇ ਹੋਏ ਲੋਗ ਭਲਾਂ ਬਖਸ਼ਾਂਦੇ ਹਨ, ਨੱਕ ਰਗੜਦੇ ਹਨ ਤੇ ਕਹਿੰਦੇ ਹਨ ਕਿ 'ਹੇ ਹਨੂਮਾਨ ਦੇਵਤਾ ਸਾਡੇ ਤੇ ਕਿਰਪਾ ਕਰੀਂ।" ਉਹ ਪਵਿੱਤਰ ਦੇਵਤਾ ਜਿਸਨੇ ਸ੍ਰੀ ਰਾਮਚੰਦਰ ਜੀ ਦੀ ਸੇਵਾ ਵਗੈਰ ਕਿਸੇ ਲਾਲਚ ਤੋਂ ਕੀਤੀ, ਉਸਨੂੰ ਲਾਲਚੀ ਤੇ ਭਿਆਨਕ ਰੂਪ ਵਿੱਚ ਦੱਸਿਆ ਜਾਂਦਾ ਹੈ। ਇਹ ਸਭ ਵਹਿਮ ਨਹੀਂ ਹਨ ਤਾਂ ਹੋਰ ਕੀ ਹੈ। ਮੇਰਾ ਇਕ ਦੋਸਤ ਮੰਗਲਵਾਰ ਨੂੰ ਬਰਤ ਰਖਦਾ ਹੈ ਉਹ ਸਦਾ ਹੀ ਵੀਮਾਰ ਰਹਿੰਦਾ ਹੈ ਤੇ ਦੂਸਰਾ ਉਸਨੂੰ ਬੇਸ਼ਕ ਉਸ ਦਿਨ ਮੀਟ ਸ਼ਰਾਬ ਜੋ ਮਰਜ਼ੀ ਮਿਲ ਜਾਵੇ ਖਾ ਜਾਂਦਾ ਹੈ, ਉਸ ਦੀ ਸੇਹਤ ਵੇਖ ਕੇ ਇਨਸਾਨ ਨੂੰ ਖੁਸੀ ਮਹਿਸੂਸ ਹੁੰਦੀ ਹੈ ਅਤੇ ਮੈਂ ਕਦੇ ਅਜ ਤੱਕ ਉਸਨੂੰ ਮਾਮੂਲੀ ਜ਼ੁਕਮ ਤੱਕ ਨਹੀਂ ਵੇਖਿਆ। ਮੰਗਲ ਦੀ ਕਰੋਪੀ ਤਾਂ ਉਸ ਬਰਤ ਰਖਣ ਵਾਲੇ ਉੱਪਰ ਹੈ ਦੂਸਰੇ ਦੋਸਤ ਤੇ ਕਾਹਦੀ! ਜਹਿੜੀ ਚੀਜ਼ ਨੁਕਸਾਨ ਦੇ ਹੈ ਉਹ ਮੰਗਲ ਨੂੰ ਵੀ ਆਪਣਾ ਓਹੀ ਅਸਰ ਕਰਦੀ ਹੈ ਅਤੇ ਬੁਧਵਾਰ ਨੂੰ ਵੀ। ਇਸਦੇ ਉਲਟ ਜਹਿੜੀ ਚੀਜ਼ ਚੰਗੀ ਹੈ ਉਹ ਮੰਗਲਵਾਰ ਵਾਲੇ ਦਿਨ ਵੀ ਫਾਇਦੇਮੰਦ ਹੈ ਅਤੇ ਬੁਧਵਾਰ ਵਾਲੇ ਦਿਨ ਵੀ। ਲਿੱਖਣ ਦਾ ਮਤਲਬ ਇਹ ਨਹੀਂ ਹੈ ਕਿ ਬਰਤ ਰੱਖਣ ਨਾਲ ਆਦਮੀ ਵੀਮਾਰ ਹੋ ਜਾਂਦਾ ਹੈ ਜਾਂ ਆਪਣੇ ਦੇਵਤਾ ਦੀ ਸੱਚੇ ਦਿਲੋਂ ਪੂਜਾ ਨਾ ਕੀਤੀ ਜਾਵੇ। ਬਲਕਿ ਪੂਰੀ ਸ਼ਰਧਾ ਨਾਲ ਉਸਦਾ ਦਿਨ ਮਨਾਇਆ

ਜਾਵੇ । ਲੇਕਿਨ ਇਹ ਨਹੀਂ ਹੋਣਾ ਚਾਹੀਦਾ ਜਿਸ ਤਰਾਂ ਕਈ ਭਰਾ ਆਖ ਦਿੰਦੇ ਹਨ ਕਿ ਬਲਾਓ ਨਾ, ਹਨੂਮਾਨ ਦਾ ਦਿਨ ਹੈ, ਅੱਜ ਮੈਨੂੰ ਗੁੱਸਾ ਚੜ੍ਹਿਆ ਹੋਇਆ ਹੈ । ਇਹਨਾਂ ਸਭ ਗੱਲਾਂ ਤੋਂ ਪਤਾ ਲਗਦਾ ਹੈ ਕਿ ਮੰਗਲ ਅਤੇ ਛਨਿਚਰ ਬੁਰਾ ਨਹੀਂ ਬਲਕਿ ਉਸਨੂੰ ਬੁਰਾ ਸਮਝਣ ਵਾਲੇ ਬੁਰੇ ਹਨ । ਵੀਰਵਾਰ ਨੂੰ ਕਪੜੇ ਵਗੈਰਾ ਨਾ ਧੋਣ ਦਾ ਮਕਸਦ ਸਿਰਫ ਇਕ ਹੀ ਹੋ ਸਕਦਾ ਹੈ ਕਿ ਘਰ ਵਿੱਚ ਔਰਤਾਂ ਨੂੰ ਕਿਸੇ ਨਾ ਕਿਸੇ ਦਿਨ ਜ਼ਰੂਰ ਆਰਾਮ ਦਿੱਤਾ ਜਾਵੇ । ਦੂਸਰਾ ਮਕਸਦ ਕੋਈ ਨਜ਼ਰ ਨਹੀਂ ਆਉਂਦਾ । ਸਾਡੇ ਸਾਹਮਣੇ ਆਪਣੇ ਹੀ ਭਰਾ ਹਨ ਜਿਨ੍ਹਾਂ ਦੀ ਸ਼ਾਖਾ ਸਿਰਲੱਥ ਇਨਕਲਾਬੀ ਯੋਧਾ, ਮਹਾਨ ਧਾਰਮਕ ਆਗੂ ਤੇ ਲੋਕ ਸੇਵਕ ਸੈਨਾਪਤੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਚੱਲੀ ਹੈ ਤੇ ਜਹਿੜੇ ਸਾਡਾ ਆਪਣਾ ਹੀ ਖ਼ੂਨ ਹਨ, ਉਹਨਾਂ ਕਦੇ ਵਹਿਮ ਭਰਮ ਦੀ ਪ੍ਰਵਾਹ ਨਹੀਂ ਕੀਤੀ । ਉਹਨਾਂ ਦੀਆਂ ਸੇਹਤਾਂ, ਉਹਨਾਂ ਦਾ ਖਾਣਾ ਪੀਣਾ ਤੇ ਉਹਨਾਂ ਦੀ ਰਹਿਣੀ ਬਹਿਣੀ ਵੇਖਕੇ ਇਨਸਾਨ ਨੂੰ ਖੁਸ਼ੀ ਮਹਿਸੂਸ ਹੁੰਦੀ ਹੈ । ਮਾਲੂਮ ਹੁੰਦਾ ਹੈ ਕਿ ਇਹ ਵਹਿਮ ਜ਼ਰੂਰ ਕਿਸੇ ਨਾ ਕਿਸੇ ਲਾਲਚ ਨੂੰ ਮੁੱਖ ਰਖਕੇ ਬਣਾਏ ਗਏ ਹਨ, ਤਾਕਿ ਭੋਲੀ ਜਨਤਾ ਆਪਣਾ ਸਾਰਾ ਕਾਰੋਬਾਰ ਤਿਆਗ ਕੇ, ਉਹਨਾਂ ਲਾਲਚੀ ਤੇ ਹਡਹਰਾਮ ਬੰਦਿਆਂ ਦਾ ਪੇਟ ਭਰ ਸਕੇ ।

ਅੱਜ ਜੇ ਕੋਈ ਆਦਮੀ ਆਪਣਾ ਹੱਥ ਵਿਖਾਉਣ ਵਾਸਤੇ ਜਾਂ ਆਪਣੀ ਜਨਮ ਪੱਤਰੀ ਬਣਾਉਣ ਵਾਸਤੇ ਦਸ ਜੋਤਸ਼ੀਆਂ ਕੋਲ ਜਾਂਦਾ ਹੈ ਤਾਂ ਉਹਨਾਂ ਸਾਰਿਆਂ ਦੀ ਹੀ ਰਾਇ ਨਹੀਂ ਮਿਲਦੀ । ਜੇ ਇਹ ਗਲ ਸੱਚੀ ਹੋਵੇ ਤਾਂ ਕਦੇ ਵੀ ਨਹੀਂ ਹੋ ਸਕਦਾ ਕਿ ਉਹਨਾਂ ਸਾਰਿਆਂ ਦੀ ਰਾਇ ਦਾ ਸਿੱਟਾ ਇਕ ਨਾਂ ਹੋਵੇ । ਇਸ ਵਿਚ ਕੋਈ ਖਾਸ ਨੁਕਸ ਦਿਖਾਈ ਦਿੰਦਾ ਹੈ । ਜਾਂ ਤਾਂ ਜੋਤਸ਼ ਝੂਠਾ ਹੈ ਜਾਂ ਓਹ ਜੋਤਸੀ । ਜੇ ਜੋਤਸ਼ ਸੱਚਾ ਹੈ ਤਾਂ ਇਹਨਾਂ ਝੂਠੇ ਜੋਤਸ਼ੀਆਂ ਕੋਲੋਂ ਕਿਉਂ ਲਗਵਾਇਆ ਜਾਵੇ ਅਤੇ ਜੇ ਜੋਤਸ਼ ਹੀ ਝੂਠਾ ਹੈ ਤਾਂ ਇਸ ਵਹਿਮ ਵਿਚ ਪੈਣ ਦੀ ਕੀ ਲੋੜ ਹੈ । ਸਾਡੇ ਸਾਹਮਣੇ ਕਈ ਲੜਕੇ ਲੜਕੀਆਂ ਹਨ, ਜਿਨ੍ਹਾਂ ਦੇ ਮਾਤਾ ਪਿਤਾ ਨੇ ਬੜੇ ਹੀ ਸ਼ੁਭ ਦਿਨਾਂ ਨੂੰ ਮੁਖ ਰਖਕੇ ਉਹਨਾਂ ਦੇ ਵਿਆਹ ਕੀਤੇ । ਲੇਕਿਨ ਉਹਨਾਂ ਦੀ ਜਿੰਦਗੀ ਸੁਖੀ ਨਹੀਂ ਬਣ ਸਕੀ । ਇਸ ਦੇ ਉਲਟ ਕਈਆਂ ਨੇ ਸਭ ਦਿਨਾਂ ਨੂੰ ਪ੍ਰਮਾਤਮਾਂ ਦੇ ਬਣਾਏ ਹੋਏ ਸਮਝਕੇ ਆਪਣੇ ਧੀਆਂ ਪੁਤਰਾਂ ਦੇ ਵਿਆਹ ਕਰ ਦਿਤੇ ਤੇ ਉਹ ਆਪਣੀ ਜ਼ਿਦਗੀ ਨੂੰ

ਖੂਬ ਮਾਣ ਰਹੇ ਹਨ । ਜ਼ਿਆਦਾ ਵਹਿਮੀ ਆਦਮੀ ਹਮੇਸ਼ਾ ਹੀ ਧੋਖਾ ਖਾਂਦਾ ਹੈ। ਅਸੀਂ ਕਿਸੇ ਕਪੜੇ ਦੀ ਦੁਕਾਨ ਉਪੱਰ ਜਾਈਏ ਤਾਂ ਦੁਕਾਨਦਾਰ ਸਾਡੇ ਸਾਹਮਣੇ ਥਾਨਾਂ ਦੇ ਥਾਨ ਖੋਲ੍ਹ ਖੋਲ੍ਹ ਕੇ ਢੇਰ ਲਗਾ ਦਿੰਦਾ ਹੈ। ਕਈ ਵਾਰ ਅਸੀਂ ਇਹਨਾਂ ਰੰਗ ਵਰੰਗੀਆਂ ਕੁਆਲਟੀਆਂ ਦੇ ਚੱਕਰ ਵਿਚ ਪੈ ਕੇ ਗਲਤ ਚੋਣ ਕਰ ਬੈਠਦੇ ਹਾਂ। ਇਹੀ ਗਲ ਵਿਆਹ ਦੀ ਹੈ। ਇਨ੍ਹਾ ਸਾਰੀਆਂ ਬੁਰਾਈਆਂ ਨੂੰ ਦੂਰ ਕੀਤੇ ਬਗੈਰ ਅਸੀਂ ਆਪਣੇ ਧਰਮ ਨੂੰ ਕਿਸ ਤਰਾਂ ਉਚੱਾ ਚੁੱਕ ਸਕਦੇ ਹਾਂ। ਸਾਡੇ ਸਾਹਮਣੇ ਸਿਰਫ ਇਨਸਾਨੀ ਫਰਜ਼ ਹੋਣੇ ਚਾਹੀਦੇ ਹਨ ਅਤੇ ਇਨਸਾਨੀ ਫ਼ਰਜ਼ਾਂ ਨੂੰ ਚੰਗੀ ਤਰਾਂ ਅਸੀਂ ਤਦ ਹੀ ਅਪਨਾ ਸਕਦੇ ਹਾਂ ਜਦ ਕਿ ਸਾਡੇ ਦਿਲਾਂ ਵਿਚੋਂ ਵਹਿਮ ਦਾ ਨਾਸ਼ ਹੋ ਜਾਵੇ। ਅਤੇ ਸਭ ਧਰਮਾਂ ਵਿਚੋਂ ਸਾਨੂੰ ਇਕ ਇਨਸਾਨ ਦਾ ਰੂਪ ਹੀ ਨਜ਼ਰ ਆਵੇ।

———

# ਪਤਨੀ ਦਾ ਖਤ ਤੇ ਪਤੀ ਦਾ ਜਵਾਬ

ਮੇਰੇ ਪਿਆਰੇ ਪਤੀ ਦੇਵ ਜੀ,

ਤੁਹਾਡੀਆਂ ਇਕ ਦੋ ਚਿੱਠੀਆਂ ਤਾਂ ਆਈਆਂ ਪਰ ਤੁਸੀਂ ਨਹੀਂ ਆਏ। ਅੱਜ ਪੂਰੇ ਛੇ ਮਹੀਨੇ ਹੋਣ ਵਾਲੇ ਨੇ ਰਾਹ ਤੱਕਦੀ ਨੂੰ, ਕਿ ਹੁਣ ਵੀ ਆਏ, ਪਰ ਤੁਸੀਂ ਜੋ ਹੋਏ ਆਉਣ ਦਾ ਨਾਂ ਹੀ ਨਹੀਂ ਲੈਂਦੇ। ਪਿਛੇ ਭੈਣ ਦਾ ਵਿਆਹ ਸੀ। ਤੁਹਾਨੂੰ ਦੋ ਤਿਨ ਖਤ ਪਾਏ, ਤਾਰ ਵੀ ਦਿੱਤੀ, ਪਰ ਪਤਾ ਨਹੀਂ ਤੁਹਾਨੂੰ ਹੁਣ ਮੇਰੇ ਨਾਲ ਪਿਆਰ ਹੀ ਘਟ ਗਿਆ ਹੈ ਜੋ ਮੇਰੇ ਖਤਾਂ ਦੀ ਵੀ ਪ੍ਰਵਾਹ ਨਹੀਂ ਕਰਦੇ। ਘਰ ਵਿੱਚ ਸਾਰੇ ਰਿਸ਼ਤੇਦਾਰ ਆਏ ਸਨ, ਬੜੀਆਂ ਮਠਿਆਈਆਂ ਵੰਡੀਆਂ ਗਈਆਂ, ਬਾਜੇ ਬੱਜੇ ਤੇ ਰੌਣਕਾਂ ਲਗੀਆਂ ਰਹੀਆਂ, ਪਰ ਤੁਹਾਥੋਂ ਬਿਨਾਂ ਮੈਨੂੰ ਇਹ ਸਭ ਕਝ ਕਿਵੇਂ ਚੰਗਾ ਲਗਦਾ। ਵਾਰੀ ਵਾਰੀ ਸਾਰਿਆਂ ਨੇ ਤੁਹਾਡੇ ਬਾਰੇ ਪੁਛਿਆ, ਮੈਂ ਉਹਨਾਂ ਨੂੰ ਕੀ ਦਸਦੀ ਕਿ ਤੁਸੀਂ ਮੈਨੂੰ ਹੁਣ ਭੁਲ ਹੀ ਗਏ ਹੋ। ਅੱਜ ਤੋਂ ਪੰਦਰਾਂ ਵੀਹ ਦਿਨ ਪਹਿਲਾਂ ਤੁਹਾਡੇ ਆਉਣ ਦਾ ਖਤ ਆਇਆ ਤਾਂ ਮੈਂ ਖੁਸ਼ੀ ਵਿੱਚ ਫੁੱਲੀ ਨਾ ਸਮਾਵਾਂ। ਪੂਰੇ ਦਸ ਵੇਰਾਂ ਮੈਂ ਖਤ ਪੜ੍ਹਿਆ। ਤੁਹਾਡੇ ਆਉਣ ਵਾਲੇ ਦਿਨ ਮੈਂ ਗੁਲਾਬੀ ਰੰਗ ਦਾ ਸੂਟ ਪਾਇਆ, ਸੁਰਮਾ ਪਾਇਆ ਤੇ ਜਿਵੇਂ ਤੁਸੀਂ ਆਪ ਕਈ ਵਾਰ ਮੇਰੇ ਵਾਲ ਸੁਆਰਦੇ ਹੁੰਦੇ ਸੀ ਉਵੇਂ ਕੰਘੀ ਕੀਤੀ, ਖੀਰ ਬਣਾਈ, ਪੂਰੀਆਂ ਤਲੀਆਂ, ਪਰ ਤੁਹਾਡੇ ਨਾ ਆਉਣ ਤੇ ਇਹ ਸਾਰੇ ਦਾ ਸਾਰਾ ਉਵੇਂ ਹੀ ਪਿਆ ਖਰਾਬ ਹੋ ਗਿਆ, ਤੇ ਮੈਂ ਮੰਜੇ ਤੇ ਪਈ ਕਈ ਦਿਨ ਤੜਪਦੀ ਰਹੀ। ਹੁਣ ਤੁਸੀਂ ਘੜੀ ਦੀ ਘੜੀ ਜ਼ਰੂਰ ਆਕੇ ਮਿਲ ਜਾਵੋ, ਨਹੀਂ ਤਾਂ ਮੈਨੂੰ ਆਪਣੇ ਕੋਲ ਲੈ ਚਲੋ, ਸਾਡਾ ਨਹੀਂ ਇੰਜ ਕਲਿਆਂ ਦਿਲ ਲਗਦਾ। ਤੁਹਾਡਾ ਰਾਜਾ ਬੇਟਾ ਅੱਜ ਪੂਰੇ ਦੋ ਸਾਲ ਦਾ ਹੋ ਗਿਆ ਹੈ, ਬੜੀਆਂ ਮਿੱਠੀਆਂ ਮਿੱਠੀਆਂ ਗੱਲਾਂ ਕਰਦਾ ਹੈ ਤੇ ਵਿਚਾਰਾ ਭਾਪਾ ਭਾਪਾ ਕਰਕੇ ਵਾਜਾਂ ਮਾਰਦਾ ਰਹਿੰਦਾ ਹੈ ਪਰ ਭਾਪੇ ਹੋਰਾਂ ਨੂੰ ਘਰ ਦੀ ਕੋਈ ਖਬਰ ਸਾਰ ਹੀ

ਨਹੀਂ ਹੈ। ਨਾਲੇ ਮੇਰੀ ਤਬੀਅਤ ਹੁਣ ਫੇਰ ਖਰਾਬ ਰਹਿੰਦੀ ਹੈ। ਘਰ ਦੀ ਹਾਲਤ ਦਾ ਤੁਹਾਨੂੰ ਪਤਾ ਹੀ ਹੈ।। ਜਿਹੜੇ ਚਾਰ ਪੈਸੇ ਤੁਸੀਂ ਭੇਜੇ ਸਨ ਉਹ ਉਦੋਂ ਹੀ ਖਰਚ ਹੋ ਗਏ ਸਨ। ਫੇਰ ਮੈਂ ਤੁਹਾਨੂੰ ਡਰਦੀ ਨੇ ਨਾ ਲਿਖਿਆ ਤੇ ਤੰਗੀ ਤੁਰਸ਼ੀ ਨਾਲ ਦਿਨ ਕਟਦੀ ਰਹੀ। ਮੈਂ ਸੋਚਿਆ ਕਿ ਤੁਹਾਨੂੰ ਤਨਖਾਹ ਤਾਂ ਮਸਾਂ ਸੌ ਸਵਾ ਸੌ ਮਿਲਦੀ ਹੈ ਤੇ ਕਟ ਕਟਾ ਕੇ ਕੁਲ 70—75 ਰਹਿ ਜਾਂਦੇ ਹਨ। ਦਿਲੀ ਵਿਚ ਖਰਚ ਵੀ ਜ਼ਿਆਦਾ ਹੁੰਦਾ ਹੈ ਤੇ ਮਕਾਨ ਵੀ ਮਹਿੰਗੇ ਮਿਲਦ ਹਨ। ਪਰ ਹੁਣ ਤੁਹਾਨੂੰ ਪਤਾ ਹੈ ਮੈਂ ਆਪ ਬੀਮਾਰ ਹਾਂ, ਥੋੜੀ ਦੇਰ ਵਾਸਤੇ ਤੁਹਾਡੀ ਵਡੀ ਭੈਣ ਨੂੰ ਵੀ ਮੰਗਵਾਉਣਾ ਪੈਣਾ ਹੈ ਤੇ ਇਹੋ ਜਿਹਿਆਂ ਮੌਕਿਆਂ ਤ ਹੋਰ ਵੀ ਕਈ ਕਿਸਮ ਦੇ ਖਰਚ ਹੁੰਦੇ ਹਨ।

ਤੁਸੀਂ ਲਿਖਿਆ ਸੀ ਕਿ ਅਗਲੇ ਮਹੀਨੇ ਵੀਹ ਰੁਪਏ ਹੋਰ ਵਧ ਜਾਣਗੇ। ਮੈਂ ਤਾਂ ਬਥੇਰੀਆਂ ਸੁਖਾਂ ਸੁੱਖੀਆਂ, ਦੇਵੀ ਮਾਤਾ ਦਾ ਪ੍ਰਸ਼ਾਦ ਵੀ ਵੰਡਿਆ। ਤੁਸੀਂ ਮੁੜ ਕੇ ਉਸ ਬਾਰੇ ਕੋਈ ਪਤਾ ਨਹੀਂ ਦਿਤਾ। ਤੁਸੀਂ ਡਰਦੇ ਹੋਵੋਗੇ ਕਿ ਮੈਂ ਤੁਹਾਡੇ ਕੋਲੋਂ ਹੋਰ ਪੈਸੇ ਨਾ ਮੰਗਾਂ। ਮੈਨੂੰ ਭਲਾ ਪੈਸਿਆਂ ਦੀ ਕੀ ਲੋੜ ਹੈ, ਤੁਸੀਂ ਜਿਉਂਦੇ ਵਸਦੇ ਰਹੋ, ਮੇਰੇ ਵਾਸਤੇ ਤਾਂ ਪੈਸੇ ਹੀ ਪੈਸੇ ਹਨ। ਮੇਰੀ ਤਾਂ ਇਕੋ ਇਕ ਇੱਛਾ ਹੈ ਕਿ ਇਕ ਵਾਰ ਜ਼ਰੂਰ ਆ ਕੇ ਮਿਲ ਜਾਵੋ। ਐਤਕੀ ਜੇ ਨਾ ਆਏ ਤਾਂ ਮੈਂ ਵੀ ਤੁਹਾਡੇ ਨਾਲ ਰੁਸ ਜਾਣਾ ਹੈ! ਪਿਛਲੀਆਂ ਗਲਾਂ ਨੂੰ ਰਤਾ ਯਾਦ ਕਰੋ ਤਾਂ, ਕਿਨਾ ਪਿਆਰ ਕਰਦੇ ਹੁੰਦੇ ਸੀ ਮੇਰੇ ਨਾਲ। ਕਿੰਨੀਆਂ ਮਿੱਠੀਆਂ ਮਿੱਠੀਆਂ ਗੱਲਾਂ ਕਰਦੇ ਹੁੰਦੇ ਸੀ ਪਰ ਹੁਣ ਤੁਸੀਂ ਮੈਨੂੰ ਮਨੋਂ ਹੀ ਵਿਸਾਰ ਦਿਤਾ ਹੈ, ਵਿਆਹ ਹੋਏ ਨੂੰ ਦੇਰ ਜੋ ਹੋ ਗਈ ਹੈ। ਸੱਚ ਮੈਨੂੰ ਤੁਹਾਡੇ ਉਸ ਕਾਰਖਾਨੇ ਦੇ ਮਾਲਕ ਤੇ ਬੜਾ ਗੁਸਾ ਆਉਂਦਾ। ਤੁਸੀਂ ਦਿਨ ਰਾਤ ਇਕ ਕਰਕੇ ਮਿਹਨਤ ਕਰਦੇ ਹੋ, ਬਮਾਰੀ ਨੀ ਦੇਖਦੇ ਠਮਾਰੀ ਨੀ ਵੇਖਦੇ। ਸੇਹਤ ਤੁਹਾਡੀ ਕਿੰਨੀ ਕਮਜ਼ੋਰ ਹੋ ਗਈ ਹੈ ਤੇ ਅਜ ਤੁਹਾਨੂੰ ਕੰਮ ਕਰਦਿਆ ਵੀ ਅੱਠ ਦਸ ਸਾਲ ਹੋ ਗਏ ਹਨ ਪਰ ਉਹ ਮਾਲਕ ਫੇਰ ਵੀ ਤੁਹਾਨੂੰ ਪੂਰੇ ਪੈਸੇ ਦੇ ਕੇ ਖੁਸ਼ ਨਹੀਂ ਹੈ। ਮੈਂ ਤਾਂ ਕਹਿਨੀ ਆਂ ਅੱਗ ਲਾਓ ਇਹੋ ਜਿਹੇ ਕਾਰਖਾਨੇ ਨੂੰ ਤੇ ਇਹੋ ਜਿਹੇ ਮਾਲਕ ਨੂੰ ਜਿਹੜਾ ਕਿਸੇ ਦੀ ਕਦਰ ਵੀ ਨਹੀਂ ਕਰਦਾ। ਤੁਹਾਡੇ ਵੀਮਾਰ ਹੋਣ ਦਾ ਖਤ ਆਇਆ ਤਾਂ ਮੈਂ ਝਟ ਪਟ ਤਿਆਰ ਹੋ ਗਈ, ਪਰ ਮਾਂ ਜੀ ਨੇ ਇਹ ਕਹਿਕੇ ਨਾਂਹ ਕਰ ਦਿਤੀ ਕਿ ਮੈਂ

ਤੈਨੂੰ ਕੱਲੀ ਨੂੰ ਨਹੀਂ ਜਾਣ ਦੇਣਾ। ਮੇਰਾ ਬੜਾ ਦਿਲ ਕੀਤਾ ਕਿ ਮੈਂ ਉੱਡ ਕੇ ਚਲੀ ਜਾਵਾਂ ਪਰ ਕੀ ਕਰਦੀ ਘਰਦੇ ਜੋ ਨਹੀਂ ਮੰਨੇ। ਤੁਸੀਂ ਕਿਉਂ ਨਹੀਂ ਆਏ, ਸੱਚ ਦੱਸੋ, ਤੁਹਾਨੂੰ ਮੇਰੀ ਸੌਂਹ ਲਗੇ, ਤੁਹਾਡੇ ਕੋਲ ਕਰਾਇਆ ਨਹੀਂ ਸੀ ਜਾਂ ਉਸ ਕਾਰਖਾਨੇ ਦੇ ਮਾਲਕ ਨੇ ਛੁਟੀ ਨਹੀਂ ਦਿਤੀ। ਤੁਸੀਂ ਪਹਿਲੇ ਦੋ ਖਤਾਂ ਵਿਚ ਲਿਖਿਆ ਸੀ ਕਿ ਤੁਹਾਨੂੰ ਛੁਟੀ ਨਹੀਂ ਮਿਲੀ। ਜੇ ਤੁਸੀਂ ਮੇਰੀ ਗਲ ਮਨੋ ਤਾਂ ਚੁਪ ਕਰਕੇ ਘਰ ਆ ਜਾਵੋ, ਅਸੀਂ ਅਧੀ ਖਾ ਲਵਾਂਗੇ। ਸਿਆਪਾ ਮੁਕਾਉ ਇਸ ਕੜੇ ਕਾਰਖਾਨੇ ਦਾ। ਹੁਣ ਜਦੋਂ ਮੈਂ ਇਹ ਖਤ ਲਿਖ ਰਹੀ ਹਾਂ ਤਾਂ ਮੇਰੀਆਂ ਅੱਖਾਂ ਵਿਚੋਂ ਪਾਣੀ ਵਗੀ ਜਾ ਰਿਹਾ ਹੈ ਫੇਰ ਵੀ ਪਤਾ ਨਹੀਂ ਤੁਹਾਨੂੰ ਮੇਰੇ ਤੇ ਤਰਸ ਆਵੇ ਜਾ ਨਾ ਆਵੇ। ਬੱਸ ਮੈਥੋਂ ਹੋਰ ਕੁਝ ਨਹੀਂ ਲਿਖਿਆ ਜਾਂਦਾ, ਬਹੁਤਾ ਤੰਗ ਨਾ ਕਰੋ, ਇਕ ਵਾਰ ਜ਼ਰੂਰ ਮਿਲ ਜਾਵੋ।

ਤੁਹਾਡੀ ਲਤਾ

ਮੇਰੀ ਰਾਣੀ ਲਤਾ,

ਮੈਂਨੂੰ ਅੱਜ ਹੀ ਤੇਰਾ ਪਿਆਰਾ ਖਤ ਮਿਲਿਆ। ਦਿਲ ਕੀਤਾ ਕਿ ਮੈਂ ਹੁਣ ਹੀ ਆਪਣੀ ਪਿਆਰੀ ਲਤਾ ਨੂੰ ਜਾ ਮਿਲਾਂ। ਪਰ ਸਾਡਾ ਸਾਹਿਬ ਗਰਮੀ ਜ਼ਿਆਦਾ ਹੋਣ ਦੀ ਵਜ੍ਹਾ ਕਾਰਣ ਚਾਰ ਮਹੀਨੇ ਵਾਸਤੇ ਸ਼ਿਮਲੇ ਗਿਆ ਹੋਇਆ ਹੈ। ਪਿਛੇ ਕੰਮ ਦਾ ਜ਼ੋਰ ਹੈ। ਦੋ ਚਾਰ ਛੁਟੀਆਂ ਲੈ ਲਈਏ ਤਾਂ ਸਾਹਿਬ ਨਰਾਜ਼ ਹੋਣ ਲੱਗ ਪੈਂਦੇ ਹਨ। ਨੌਕਰੀ ਅੱਜ ਕਲ ਕਿਹੜੀ ਸੌਖੀ ਮਿਲ ਜਾਂਦੀ ਹੈ। ਤਰੱਕੀ ਹਾਲੇ ਤੱਕ ਇਹਨਾਂ ਨੇ ਮੈਨੂੰ ਕੋਈ ਨਹੀਂ ਦਿੱਤੀ। ਕਹਿੰਦੇ ਹਨ ਕਿ ਤੂੰ ਬੀਮਾਰੀ ਦਾ ਬਹਾਨਾ ਬਣਾਕੇ ਘਰੇ ਪਿਆ ਰਹਿੰਦਾ ਹੈ। ਕਈ ਵਾਰ ਤਾਂ ਤੇਰਾ ਖਤ ਪੜ੍ਹਕੇ ਮੈਨੂੰ ਇਹਨਾਂ ਤੇ ਗੁੱਸਾ ਵੀ ਆਉਂਦਾ, ਪਰ ਤੈਨੂੰ ਪਤਾ ਹੈ ਕਿ ਗਰੀਬ ਦੇ ਗੁੱਸੇ ਦੀ ਪ੍ਰਵਾਹ ਹੀ ਕੌਣ ਕਰਦਾ ਹੈ।

ਇਕ ਵੇਰਾਂ ਨਾ ਲਤਾ, ਤੈਨੂੰ ਹਾਸੇ ਵਾਲੀ ਗਲ ਸੁਣਾਵਾਂ। ਗਰਮੀ ਦਾ ਜ਼ੋਰ ਸੀ। ਅਸੀਂ ਭਠੀਆਂ ਅੱਗੇ ਬੈਠੇ ਕੰਮ ਕਰਦੇ ਸਾਂ। ਸਾਹਿਬ ਸਾਡੇ ਕੋਲ ਆ ਗਿਆ ਤੇ ਉਸਨੇ ਦੋ ਮਿੰਟਾਂ ਵਿਚ ਹੀ ਪੂਰੇ ਤਿਨ ਵੇਰਾਂ ਪਾਣੀ ਪੀਤਾ ਤੇ ਹੌਂਕਦਾ ਹੌਂਕਦਾ ਬਾਹਰ ਵਲ ਭੱਜ ਗਿਆ। ਉਹ ਨਾ ਰਾਣੀ, ਪੂਰੇ ਚਾਰ ਦਿਨ ਕਾਰਖਾਨੇ ਵਿਚ ਨਹੀਂ ਆ ਸਕਿਆ। ਸਾਨੂੰ ਉਹਨਾਂ ਦੇ ਨੌਕਰ ਤੋਂ ਪਤਾ ਲਗਿਆ ਕਿ ਉਹਨਾਂ ਦੇ ਬੰਗਲੇ ਵਿਚ ਡਾਕਟਰ ਤਿਨ ਵਾਰ ਚੱਕਰ ਮਾਰਦਾ

ਰਿਹਾ ਸੀ

ਅਸੀਂ ਪੰਜਾਂ ਆਦਮੀਆਂ ਨੇ ਮਿਲਕੇ ਇਕ ਛੋਟਾ ਜਿਹਾ ਕਮਰਾ ਕਰਾਏ ਤੇ ਲਿਆ ਹੋਇਆ ਹੈ। ਗਰਮੀ ਏਥੇ ਅੱਗ ਵਾਂਗੂ ਵਰਦ੍ਹੀ ਹੈ। ਕਮਰਾ ਐਨਾ ਛੋਟਾ ਹੈ ਕਿ ਸਾਨੂੰ ਇਕ ਇਕ ਦੋ ਦੋ ਨੂੰ ਸੌਂ ਕੇ ਰਾਤ ਕੱਟਣੀ ਪੈਂਦੀ ਹੈ। ਤੂੰ ਕੀ ਸਮਝਦੀ ਹੈਂ ਕਿ ਮੇਰਾ ਦਿਲ ਨਹੀਂ ਕਰਦਾ ਤੈਨੂੰ ਆਪਣੇ ਕੋਲ ਰਖਣ ਨੂੰ। ਲਤਾ, ਤੂੰ ਉਦਾਸ ਨਾ ਹੋਇਆ ਕਰ, ਇਸ ਤਰਾਂ ਮੇਰਾ ਦਿਲ ਦੁਖੀ ਹੋ ਜਾਂਦਾ ਹੈ। ਬੱਸ ਥੋੜੇ ਦਿਨਾਂ ਨੂੰ ਗਰਮੀ ਘਟ ਜਾਣੀ ਹੈ ਤੇ ਸਾਹਿਬ ਨੇ ਆ ਜਾਣਾ ਹੈ, ਫੇਰ ਮੈਂ ਜ਼ਰੂਰ ਆਵਾਂ ਗਾ ਤੇ ਆਪਾ ਦੋਵੇਂ ਰੱਜਕੇ ਗੱਲਾਂ ਕਰਾਂਗੇ। ਪੈਸਿਆਂ ਵਲੋਂ ਤੂੰ ਕੋਈ ਫਿਕਰ ਨਾਂ ਕਰੀਂ ਮੈਂ ਵਧੇਰੇ ਭੇਜ ਦੂੰਗਾ। ਭੈਣ ਨੂੰ ਤੂੰ ਅੱਜ ਹੀ ਖਤ ਲਿਖ ਦੇਵੀ ਤੇ ਹੋਰ ਵੀ ਜਹਿੜੀ ਚੀਜ਼ ਵਸਤ ਦੀ ਜ਼ਰੂਰਤ ਹੋਵੇ ਮੰਗਵਾ ਲਵੀਂ। ਨਾਲੇ ਬਈ ਹਣ ਤਾਂ ਤੂੰ ਦੋ ਪੁਤਰਾਂ ਵਾਲੀ ਹੋਣ ਵਾਲੀ ਹੈਂ ਤੇ ਫੇਰ ਅਸੀਂ ਕਿਉਂ ਨਾ ਖਰਚਾ ਭੇਜੀਏ।

ਲਤਾ, ਤੂੰ ਕਿਤੇ ਦਿੱਲੀ ਆਵੇਂਗੀ ਨਾ, ਤਾਂ ਮੈਂ ਤੈਨੂੰ ਆਪਣੇ ਸਾਹਿਬ ਦੀ ਕੋਠੀ ਦਿਖਊਂਗਾ। ਆਪਣੇ ਪਿੰਡ ਦਾ ਜਹਿੜਾ ਸਕੂਲ ਹੈ ਨਾ ਵਡੇ ਮੁੰਡਿਆਂ ਦਾ, ਉਸਤੋਂ ਕਿਤੇ ਵੱਡੀ ਹੈ। ਫੁੱਲ ਲੱਗੇ ਹੋਏ ਨੇ, ਫੁਆਰੇ ਚਲਦੇ ਰਹਿੰਦੇ ਹਨ ਤੇ ਹਰੇਕ ਕਮਰੇ ਵਿਚ ਸੁਹਣ ਸੁਹਣੇ ਗਲੀਚੇ ਵਿਛੇ ਹੋਏ ਹਨ। ਐਰ ਗਰ ਆਦਮੀ ਇਸ ਕੋਠੀ ਦੇ ਅੰਦਰ ਨਹੀਂ ਜਾ ਸਕਦਾ। ਬੜੀ ਸਫਾਰਸ਼ ਨਾਲ ਜਾਣਾ ਪੈਂਦਾ ਹੈ। ਮੈਨੂੰ ਤਾਂ ਸਾਹਿਬ ਨੇ ਇਕ ਵੇਰਾਂ ਆਪ ਬੁਲਾਇਆ ਸੀ, ਕੋਠੀ ਥੋੜਾ ਜਿਹਾ ਕੰਮ ਕਰਨ ਵਾਸਤੇ, ਤੇ ਉਦੋਂ ਵੇਖੀ ਸੀ ਮੈਂ ਪੂਰੀ ਕੋਠੀ। ਲਤਾ, ਉਥੇ ਕੁਰਸੀਆਂ ਮੇਜ਼ਾਂ ਤੇ ਵੱਡੇ ਵੱਡੇ ਸ਼ੀਸ਼ਿਆਂ ਦਾ ਕਈ ਅੰਤ ਨਹੀਂ, ਜਿਹੜੇ ਕਮਰੇ ਵਿਚ ਮਰਜ਼ੀ ਚਲੇ ਜਾਉ ਠੰਢੀ ਠਾਰ ਹਵਾ ਪਤਾ ਨਹੀਂ ਕਹਿੜੇ ਪਾਸਿਉਂ ਅੰਦਰ ਆਉਂਦੀ ਰਹਿੰਦੀ ਹੈ ਤੇ ਉਥੇ ਇਕ ਮਸ਼ੀਨ ਜਿਹੀ ਲੱਗੀ ਹੋਈ ਹੈ, ਉਹਦੇ ਵਿਚ ਆਪਣੇ ਆਪ ਹੀ ਠੰਢਾ ਪਾਣੀ ਬਣਦਾ ਰਹਿੰਦਾ ਹੈ ਤੇ ਜਦੋਂ ਮਰਜੀਂ ਕੋਈ ਟੂਟੀ ਮਰੋੜੇ ਤੇ ਜਿਨਾ ਮਰਜੀ ਜੀ ਕਰੇ ਪੀ ਲਵੇ। ਸਾਹਿਬ ਬੀਬੀ ਤੇ ਇਕ ਉਹਨਾਂ ਦਾ ਛੋਟਾ ਜਿਹਾ ਬੱਚਾ ਹੈ, ਪਰ ਕੋਠੀ ਉਹਨਾਂ ਦੀ ਆਪਣੇ ਅੱਧੇ ਪਿਡ ਤੋਂ ਵੀ ਵਡੀ ਹੈ। ਕਾਰਾਂ ਖੜੀਆਂ ਰਹਿੰਦੀਆਂ ਹਨ, ਨੌਕਰਾਂਚਾਕਰਾਂ ਦਾ ਕੋਈ

ਹਿਸਾਬ ਨਹੀਂ । ਲਤਾ ਤੂੰ ਹੈਰਾਨ ਹੋਵੇਂਗੀ ਕਿ ਸਾਡੇ ਸਾਹਿਬ ਦੇ ਘਰ ਦਾ ਹਰ ਰੋਜ਼ ਦਾ ਖਰਚ ਤਿੰਨ ਸੌ ਰੁਪੈ ਤੋਂ ਘਟ ਨਹੀਂ ਪੈਂਦਾ । ਇਕੱਲੀ ਬੀਬੀ ਡੇਢ ਸੌ ਰੁਪੈ ਦੇ ਏੜ ਗੇੜ ਖਰਚ ਕਰਦੀ ਹੈ ਤੇ ਚਾਲੀ ਪੰਜਾਹ ਓਹਨਾਂ ਦੇ ਬੱਚੇ ਉੱਤੇ ਵੀ ਖਰਚ ਹੁੰਦੇ ਹਨ । ਸਭ ਦੀਆਂ ਅਲੱਗ ਅਲਗ ਕਾਰਾਂ ਹਨ ਤੇ ਅਲੱਗ ਅਲੱਗ ਡਰਾਈਵਰ ।

ਸਾਡਾ ਕਾਰਖਾਨਾ ਘਰ ਤੋਂ ਚਾਰ ਮੀਲ ਦੀ ਵਿੱਥ ਉਤੇ ਹੈ । ਮੈਨੂੰ ਹਰ ਰੋਜ਼ ਸਵੇਰੇ ਤੇ ਸ਼ਾਮੀ ਅੱਠ ਦਸ ਮੀਲ ਦਾ ਪੈਂਡਾ ਪੈਦਲ ਕਰਨਾ ਪੈਂਦਾ ਹੈ । ਫੇਰ ਘਰ ਆਕੇ ਰੋਟੀ ਵੀ ਬਣਾਉਣੀ ਹੁੰਦੀ ਹੈ । ਦਿਲ ਕੀਤਾ ਸੀ ਕਿ ਮਾੜਾ ਮੋਟਾ ਸਾਈਕਲ ਹੀ ਖਰੀਦ ਲਵਾਂ ਪਰ ਤੈਨੂੰ ਪਤਾ ਕਿ ਐਨੇ ਪੈਸਿਆਂ ਵਿਚ ਰੋਟੀ ਟੁੱਕ ਦਾ ਗੁਜ਼ਾਰਾ ਵੀ ਠੀਕ ਤਰਾਂ ਨਹੀਂ ਹੁੰਦਾ । ਪਰ ਤ ਲਤਾ ਰਤੀ ਵੀ ਫਿਕਰ ਨਾ ਕਰੀਂ । ਤੇਰੇ ਵਾਸਤੇ ਤਾਂ ਮੈਨੂੰ ਭਾਵੇਂ ਪੰਦਰਾਂ ਮੀਲ ਵੀ ਪੈਦਲ ਤੁਰਨਾ ਪੈ ਜਾਵੇ ਮੈਂ ਪ੍ਰਵਾਹ ਨਹੀਂ ਕਰਦਾ । ਨਾਲੇ ਹੁਣ ਤਾਂ ਗਰਮੀ ਦਾ ਮੌਸਮ ਹੈ, ਮਜ਼ੇ ਮਜ਼ੇ ਨਾਲ ਸੈਰ ਕਰਦੇ ਤੁਰੇ ਜਾਈਦਾ ਹੈ ਤੇ ਸੈਰ ਕਰਦੇ ਸ਼ਾਮ ਨੂੰ ਘਰ ਆ ਜਾਂਦੇ ਹਾਂ । ਸਿਅਲ ਵਿਚ ਥੋੜੀ ਜਿਹੀ ਤਕਲੀਫ ਜ਼ਰੂਰ ਹੁੰਦੀ ਹੈ, ਪਰ ਹੁਣ ਉਹ ਵੀ ਦੂਰ ਹੋ ਗਈ ਹੈ । ਪਿਛੇ ਜਿਹੇ ਸਾਹਿਬ ਮੇਰੇ ਤੇ ਖੁਸ਼ ਹੋ ਗਿਆ ਸੀ ਤੇ ਉਹਨੇ ਆਪਣਾ ਇਕ ਕੋਟ ਤੇ ਇਕ ਪੈਂਟ ਮੈਨੂੰ ਸਿਆਲ ਵਿਚ ਹੰਢਾਉਣ ਵਾਸਤੇ ਇਨਾਮ ਦੇ ਦੱਤੀ ਸੀ । ਬੱਸ ਮੈਂ ਪੰਦਰਾਂ ਵੀਹ ਦਿਨ ਰਾਤ ਨੂੰ ਦੋ ਦੋ ਤਿਨ ਤਿਨ ਘੰਟੇ ਸਾਹਿਬ ਦੇ ਘਰੇ ਕੰਮ ਕੀਤਾ ਤੇ ਉਹਨੇ ਮੈਨੂੰ ਕਪੜੇ ਦੇ ਦਿੱਤੇ । ਲਤਾ, ਜੇ ਤੂੰ ਸਾਹਿਬ ਦੇ ਘਰ ਵਾਲੀ ਨੂੰ ਦੇਖੇਂ ਨਾ ਤਾਂ ਭੁਖ ਲਹਿੰਦੀ ਹੈ ਉਸ਼ਨੂੰ ਦੇਖਕੇ । ਦਿਨ ਵਿਚ ਤਿਨ ਚਾਰ ਵਾਰ ਕਪੜੇ ਬਦਲਦੀ ਹੈ ਤੇ ਸਾਰਾ ਦਿਨ ਕਾਰ ਉਪੱਰ ਹੀ ਏਧਰ ਓਧਰ ਘੁਮਦੀ ਰਹਿੰਦੀ ਹੈ, ਘਰ ਦਾ ਹੋਰ ਸਾਰਾ ਕੰ ਕਾਰ ਨੌਕਰ ਕਰਦੇ ਹਨ । ਪਰ ਤੈਨੂੰ ਤਾਂ ਰਾਣੀ ਕਦੇ ਵੀ ਆਰਾਮ ਨਹੀ ਮਿਲਿਆ । ਅੱਸ਼ਾ ਤੂੰ ਫਿਕਰ ਨਾ ਕਰ, ਹੋਰ ਚੌਂਹ ਸਾਲਾਂ ਨੂੰ ਮੁੰਡਾ ਜਵਾਨ ਹੋਇਆ ਲੈ, ਤੇ ਫੇਰ ਤੂੰ ਵੀ ਬੈਠੀ ਹੁਕਮ ਚਲਾਈਂ ।

ਤੂੰ ਅੱਜ ਹੀ ਮਾਸੀ ਗਿਆਨ ਦੇਬੀ ਦੇ ਘਰ ਜਾਵੀਂ ਤੇ ਉਹਨੂੰ ਉਹਦੇ ਮੁੰਡੇ ਦੀ ਸਾਰੀ ਕਰਤੂਤ ਦੱਸ ਦੇਵੀਂ ਕਿ ਅੱਜ ਕਲ ਸੜਕਾਂ ਨਾਪਦਾ ਫਿਰਦਾ ਹੈ ਅਤੇ ਸਾਰੀ ਦਿੱਲੀ ਵਿਚ ਉਹਨੂੰ ਹਾਲੇ ਤੱਕ ਕੋਈ ਨੌਕਰੀ ਨਹੀਂ ਮਿਲੀ। ਦਿਮਾਗ ਫਿਰਿਆ ਹੋਇਆ ਨਿਹਾਲ ਚੰਦ ਦਾ। ਚੰਗਾ ਭਲਾ ਕੰਮ ਲੱਗਾ ਹੋਇਆ ਸੀ, ਤਨਖਾਹ ਵੀ ਸੁਹਣੀ ਮਿਲਦੀ ਸੀ, ਪਰ ਉਸ ਪੁਠੀ ਮੱਤ ਵਾਲੇ ਨੂੰ ਕੌਣ ਸਮਝਾਵੇ। ਯੂਨੀਅਨ ਯੂਨੀਅਨ ਦੇ ਚੱਕਰ ਵਿਚ ਮਾਲਕਾਂ ਨੇ ਜਿਵੇਂ ਮਖਣ ਚੋਂ ਵਾਲ ਕਢੀ ਦਾ ਹੁੰਦਾ, ਪਤਾ ਨਹੀਂ ਲਗਣ ਦਿੱਤਾ ਕਦੋਂ ਨੌਕਰੀ ਤੋਂ ਛੁੱਟੀ ਦੇ ਦਿੱਤੀ। ਕਹਿੰਦਾ ਸੀ ਮੈਂ ਇਨਸਪੈਕਟਰਾਂ ਕੋਲ ਜਾਵਾਂਗਾ। ਪਰ ਤੂੰ ਮਾਸੀ ਨੂੰ ਚੰਗੀ ਤਰਾਂ ਸਮਝਾ ਦੇਵੀਂ ਕਿ ਕੋਈ ਅੜਾ ਇਨਸਪੈਕਟਰ ਕਿਸੇ ਦੀ ਗਲ ਨਹੀਂ ਸੁਣਦਾ। ਮਾਲਕਾਂ ਤੋਂ ਉਹਨਾਂ ਨੂੰ ਪੈਸੇ ਮਿਲਦੇ ਹਨ, ਗਰੀਬ ਕਿਸੇ ਨੂੰ ਕੀ ਦੇ ਸਕਦਾ ਹੈ। ਨਾਲੇ ਇਨਸਾਫ ਲੈਣ ਵਾਸਤੇ ਤਾਂ ਜੁੱਤੀ ਦੀ ਜ਼ਰੂਰਤ ਹੁੰਦੀ ਹੈ ਤੇ ਜੁੱਤੀ ਤਾਂ ਸਾਡੇ ਗਰੀਬ ਆਦਮੀਆਂ ਦੇ ਪੈਰਾਂ ਵਿਚ ਵੀ ਨਹੀਂ ਹੁੰਦੀ। ਮਾਸੀ ਨੂੰ ਸਮਝਾ ਦੇਵੀ ਕਿ ਆਪਣੇ ਵਲੋਂ ਉਸਨੂੰ ਖਤ ਲਿਖ ਦੇਵੇ ਕਿ ਇਨਸਾਫ ਇਨਸਾਫ ਦੀ ਰਟ ਲਾਈ ਹੋਈ ਹੈ ਪਹਿਲਾਂ ਕਿਤੇ ਮਿੰਤ ਤਰਲਾ ਕਰਕੇ ਨੌਕਰੀ ਤਾਂ ਲਭ ਲਵੇ। ਲੋਕਾਂ ਪਿਛੇ ਲੱਗਣ ਨਾਲ ਕੁਝ ਨਹੀਂ ਜੇ ਬਣਦਾ। ਲੋਕ ਤਾਂ ਦੂਸਰੇ ਨੂੰ ਅੱਗੇ ਕਰਕੇ ਆਪ ਪਿਛੋਂ ਮਾਫੀਆਂ ਮੰਗ ਲੈਂਦੇ ਹਨ। ਨਾ ਇਹਨਾਂ ਦਾ ਕੋਈ ਦੀਨ ਹੁੰਦਾ ਹੈ ਤੇ ਨਾ ਈਮਾਨ।

ਰਾਣੀ ਤੈਨੂੰ ਹੀ ਦਸਦਾ ਹਾਂ, ਕਿ ਇਹ ਮਾਲਕ ਕਿਸੇ ਦੇ ਨਹੀਂ ਹੁੰਦੇ। ਜਹਿੜਾ ਇਹਨਾਂ ਦੀ ਚਾਪਲੂਸੀ ਕਰਦਾ ਰਹੇ ਉਸ ਤੇ ਖੁਸ਼ ਰਹਿੰਦੇ ਹਨ ਅਤੇ ਦੂਸਰੇ ਨੂੰ ਬੁਰਾ ਸਮਝਦੇ ਹਨ। ਹੁਣ ਤੂੰ ਮੇਰੇ ਵਲ ਹੀ ਦੇਖ, ਕਿਵੇਂ ਹੇਰਾ ਫੇਰੀ ਨਾਲ ਸੱਤ ਅੱਠ ਸਾਲ ਕੱਟੇ ਹਨ। ਤਨਖਾਹ ਵੀ ਹੁਣ ਮੈਨੂੰ ਸਵਾ ਸੌ ਦੇ ਕਰੀਬ ਮਿਲ ਜਾਂਦੀ ਹੈ ਤੇ ਸਾਹਿਬ ਖੁਸ਼ ਹੋ ਕੇ ਕਈ ਵਾਰ ਕੋਈ ਨਾ ਕੋਈ ਕਪੜਾ ਵੀ ਦੇ ਦਿੰਦਾ ਹੈ। ਜੇ ਮੈਂ ਵੀ ਸਾਹਿਬ ਨੂੰ ਖੁਸ਼ ਨਾ ਰਖਦਾ ਤਾਂ ਮੇਰੀ ਵੀ ਹਾਲਤ ਨਿਹਾਲ ਚੰਦ ਵਾਲੀ ਹੋਣੀ ਸੀ। ਨਾ ਹੀ ਇਨਸਾਫ ਮਿਲਣਾ ਸੀ ਅਤੇ ਨਾ ਹੀ ਰੋਟੀ। ਪਰ ਰਾਣੀ ਇਹ ਮਾਲਕ ਚਲਾਕ ਬੜ

ਹੁੰਦੇ ਹਨ। ਜਿਹੜਾ ਇਹਨਾਂ ਕੋਲ ਜਾ ਕੇ ਕਿਸੇ ਦੀ ਚੁਗਲੀ ਕਰਦਾ ਹੈ, ਉਸ ਨੂੰ ਖੁਸ਼ ਤਾਂ ਕਰ ਦਿੰਦੇ ਹਨ ਪਰ ਉਸ ਉਪੱਰ ਇਤਬਾਰ ਕਦੇ ਨਹੀਂ ਕਰਦੇ। ਉਸ ਤੋਂ ਸਾਰੇ ਭੇਦ ਲੈਂਦੇ ਰਹਿੰਦੇ ਹਨ ਅਤੇ ਆਪਣੇ ਭੇਦ ਉਸ ਤੋਂ ਲਕੋ ਕੇ ਰਖਦੇ ਹਨ। ਜਿਵੇਂ ਨਾਂ, ਇਕ ਵੇਰਾਂ ਅੰਗਰੇਜ਼ਾਂ ਨੇ ਇਕ ਜਾਸੂਸ ਫੜਿਆ, ਤੇ ਉਹਨਾਂ ਨੇ ਉਸ ਨੂੰ ਬੜਾ ਲਾਲਚ ਦਿੱਤਾ ਕਿ ਉਹ ਆਪਣੇ ਮੁਲਕ ਦੇ ਸਾਰੇ ਭੇਦ ਉਹਨਾਂ ਨੂੰ ਦਸ ਦੇਵੇ। ਉਸ ਨੇ ਲਾਲਚ ਵਿਚ ਆਣ ਕੇ ਆਪਣੇ ਪਿਆਰੇ ਵਤਨ ਬਾਰੇ ਸਭ ਕੁਝ ਦਸ ਦਿੱਤਾ ਅਤੇ ਪਿਛੋਂ ਅੰਗਰੇਜ਼ ਸਰਕਾਰ ਨੇ ਉਸ ਨੂੰ ਗੋਲੀ ਨਾਲ ਉਡਾ ਦਿੱਤਾ ਕਿ ਜੇ ਇਹ ਆਪਣੇ ਮੁਲਕ ਦੇ ਭੇਦ ਕਿਸੇ ਲਾਲਚ ਵਿਚ ਆਕੇ ਸਾਨੂੰ ਦਸ ਸਕਦਾ ਹੈ ਤਾਂ ਸਾਡੇ ਮੁਲਕ ਬਾਰੇ ਕਿਸੇ ਨੂੰ ਕਿਵੇਂ ਨਾ ਦੱਸੇਗਾ। ਤੂੰ ਇਹ ਸਾਰੀਆਂ ਗੱਲਾਂ ਮਾਸੀ ਗਿਆਨ ਦੇਈ ਨੂੰ ਸਮਝਾ ਦੇਵੀਂ ਕਿ ਉਹ ਖਤ ਲਿਖ ਕੇ ਆਪਣੇ ਵਲੋਂ ਨਿਹਾਲ ਚੰਦ ਨੂੰ ਤਾੜਨਾ ਕਰ ਦੇਵੇ।

ਬਾਕੀ ਮੈਨੂੰ ਘਰ ਦੀ ਹਾਲਤ ਦਾ ਸਾਰਾ ਪਤਾ ਹੈ, ਮੈਂ ਕੋਈ ਅਣਜਾਣ ਤਾਂ ਨਹੀਂ ਹਾਂ, ਪਰ ਤੈਨੂੰ ਪਤਾ ਹੀ ਹੈ ਮੈਨੂੰ ਤਨਖਾਹ ਕਿਨੀ ਕੁ ਮਿਲਦੀ ਹੈ। ਕਿਤੇ ਨਾ ਕਿਤੇ ਪੈਸੇ ਭੇਜਣ ਵਲੋਂ ਅਗੇਤ ਪਛੇਤ ਹੋ ਜਾਂਦੀ ਹੈ, ਪਰ ਇਹ ਬਿਲਕੁਲ ਨਾ ਸਮਝ ਬੈਠੀਂ ਕਿ ਮੈਨੂੰ ਘਰ ਦਾ ਫ਼ਿਕਰ ਨਹੀਂ ਹੈ। ਤੂੰ ਥੋੜੇ ਦਿਨ ਹੋਰ ਔਖੇ ਸੌਖੇ ਕਟ, ਪ੍ਰਮਾਤਮਾਂ ਨੇ ਹੁਣ ਆਪਣੇ ਦਿਨ ਫੇਰ ਹੀ ਦੇਣੇ ਹੈਂ। ਐਵੇਂ ਬਹੁਤਾ ਕਿਸਮਤ ਨੂੰ ਨਾ ਕੋਸਿਆ ਕਰ। ਇਸ ਤਰ੍ਹਾਂ ਹੌਸਲਾ ਛੱਡਣ ਨਾਲ ਕੁਝ ਨਹੀਂ ਬਣਦਾ। ਸਾਹਿਬ ਨੇ ਸ਼ਿਮਲੇ ਤੋਂ ਥੋੜੇ ਦਿਨਾਂ ਤੱਕ ਵਾਪਸ ਆ ਜਾਣਾ ਹੈ। ਮੈਂ ਮਿੰਤ ਤਰਲਾ ਕਰਕੇ ਇਕ ਦੋ ਦਿਨਾਂ ਦੀ ਛੁੱਟੀ ਜ਼ਰੂਰ ਲੈਕੇ ਆਵਾਂਗਾ ਤੇ ਫੇਰ ਆਪਾਂ ਸਾਰੀਆਂ ਗੱਲਾਂ ਕਰਾਂਗੇ। ਇਹ ਚਿੱਠੀਆਂ ਪੱਤਰਾਂ ਨਾਲ ਤਾਂ ਦਿਲ ਨੂੰ ਤਸੱਲੀ ਦੇਣ ਵਾਲੀ ਹੀ ਗਲ ਹੈ। ਤੂੰ ਮੈਨੂੰ ਅੱਜ ਹੀ ਖਤ ਲਿਖੀਂ ਕਿ ਮੈਂ ਤੇਰੇ ਤੇ ਆਪਣੇ ਰਾਜੇ ਬੇਟੇ ਵਾਸਤੇ ਕੀ ਕੁਝ ਲੈਕੇ ਆਵਾਂ। ਨਵੇਂ ਪੁੱਤਰ ਦਾ ਨਾਂ ਆਪਾਂ ਦੋਵੇ ਸਲਾਹ ਕਰਕੇ ਰੱਖਾਂ ਗੇ।

ਤੇਰਾ ਰਾਜ

# ਧਰਮ ਪਤਨੀਆਂ

ਪਤਨੀ ਹੀ ਘਰ ਦੀ ਮਾਲਕਣ, ਘਰ ਦਾ ਹੁਸਨ, ਘਰ ਦਾ ਸ਼ਿੰਗਾਰ ਤੇ ਘਰ ਦੀ ਰੌਣਕ ਹੁੰਦੀ ਹੈ। ਸੁਚੱਜੀ ਇਸਤਰੀ ਜਿਸ ਘਰ ਵਿਚ ਵਸਦੀ ਹੋਵੇ ਉਸਤੋਂ ਚੰਗਾ ਸਵਰਗ ਕਿਸੇ ਹੋਰ ਜਗ੍ਹਾ ਨਹੀਂ ਹੁੰਦਾ। ਇਹ ਘਰ ਵਿਚ ਜਦੋਂ ਏਧਰੋਂ ਓਧਰ, ਤੇ ਓਧਰੋਂ ਐਧਰ ਘੁਮਦੀ ਫਿਰਦੀ ਹੈ ਤਾਂ ਵਾਯੂ ਮੰਡਲ ਖੁਸ਼ੀ ਨਾਲ ਭਰ ਜਾਂਦਾ ਹੈ। ਇਹ ਤਾਂ ਖੁਸ਼ੀਆਂ ਵੰਡਣ ਵਾਲੀ ਇਕ ਦੇਵੀ ਹੁੰਦੀ ਹੈ ਜਿਸ ਦੀ ਅਣਹੋਂਦ ਨਾਲ ਘਰ ਵਿਚ ਨਰਕ ਹੀ ਨਰਕ ਵਿਖਾਈ ਦਿੰਦਾ ਹੈ। ਕਿਸੇ ਵੇਲੇ ਇਸਦੇ ਪਤੀ ਨੂੰ ਜ਼ਰਾ ਤਕਲੀਫ ਤਾਂ ਹੋਵੇ, ਸਾਰੀ ਦੀ ਸਾਰੀ ਉੱਤੇ ਡਿਗ ਪੈਂਦੀ ਹੈ। ਪਤੀ ਨੂੰ ਘਰ ਆਉਂਦਾ ਵੇਖਕੇ ਉਸਦੇ ਰਸਤੇ ਵਿਚ ਅੱਖਾਂ ਵਿਛਾ ਦੇਣੀਆਂ, ਇਕ ਪਤਨੀ ਦਾ ਹੀ ਕੰਮ ਹੁੰਦਾ ਹੈ, ਆਪਣੇ ਪਤੀ ਨੂੰ ਵੇਖ ਵੇਖ ਕੇ ਹੀ ਮਸਤ ਹੋਈ ਜਾਣਾ ਏਸੇ ਦੇਵੀ ਦਾ ਹੀ ਪਿਆਰ ਹੈ। ਪਤੀ ਨੂੰ ਖੁਸ਼ ਕਰਨ ਵਾਸਤੇ ਉਸ ਉੱਤੋਂ ਆਪਣਾ ਸਭ ਕੁਝ ਨਿਛਾਵਰ ਕਰ ਦੇਣਾ, ਉਸਦੀ ਮੁਸ਼ਕਲ ਤੋਂ ਮੁਸ਼ਕਲ ਤਕਲੀਫ ਵਿਚ ਡਟ ਕੇ ਖੜ ਜਾਣਾ ਤੇ ਉਦਾਸ ਪਤੀ ਨੂੰ ਖੁਸ਼ ਕਰਨ ਵਾਸਤੇ ਸਾਰੀ ਸਾਰੀ ਰਾਤ ਬੈਠ ਦਿਲਾਸਾ ਹੀ ਦਿੰਦੇ ਰਹਿਣਾ, ਇਹੋ ਇਕ ਪਵਿੱਤਰ ਪਤਨੀ ਦੀ ਪਛਾਣ ਹੈ। ਪਤੀ ਨੂੰ ਬੁਰੇ ਕੰਮ ਤੋਂ ਬੜੇ ਪਿਆਰ ਨਾਲ ਰੋਕਣਾ, ਉਸਦੀ ਆਮਦਨੀ ਦੇ ਮੁਤਾਬਕ ਖਰਚ ਕਰਨਾ ਤੇ ਉਸਦੀ ਤੰਦਰੁਸਤੀ ਬਾਰੇ ਸੁੱਖਾਂ ਹੀ ਸੁੱਖਦੇ ਰਹਿਣਾ, ਕੀ ਇਸ ਤੋਂ ਉਪਰ ਕੋਈ ਹੋਰ ਵੀ ਉੱਚੀ ਦੇਵੀ ਹੋ ਸਕਦੀ ਹੈ ? ਅਜਿਹੇ ਪਤੀ ਨੂੰ ਕਿਸੇ ਹੋਰ ਵੀ ਦੇਵੀ ਨੂੰ ਸਿਰ ਝੁਕਾਉਣ ਦੀ ਜ਼ਰੂਰਤ ਪੈਂਦੀ ਹੈ ਜਦੋਂ ਕਿ ਉਸਦੇ ਘਰ ਵਿਚ ਦੇਵੀਆਂ ਦੀ ਸਰਤਾਜ ਦੇਵੀ ਵਸਦੀ ਹੋਵੇ। ਹਾਂ ਅਜਿਹੇ ਪਤੀਆਂ ਨੂੰ ਜਿਨ੍ਹਾਂ ਦੀਆਂ ਦੇਵੀਆਂ ਵਰਾਂ ਦੀ ਥਾਂ ਸਰਾਪ ਹੀ ਦਿੰਦੀਆਂ ਹੋਣ, ਖੁਸ਼ੀਆਂ ਦੇਣ ਦੀ ਥਾਂ ਉਹਨਾਂ ਨੂੰ ਗਮਾਂ ਦੇ ਸਮੁੰਦਰਾਂ ਵਿਚ ਧਕਾ ਦੇਣ ਵਾਲੀਆਂ ਹੋਣ; ਕਿਸੇ ਹੋਰ

ਜਗ੍ਹਾ ਸਿਰ ਝੁਕਾਉਣ ਦੀ ਜ਼ਰੂਰਤ ਹੈ। ਜਿਸ ਦੇ ਘਰ ਵਿਚ ਪਹਿਲਾਂ ਹੀ ਸਵਰਗ ਹੈ ਉਸਨੂੰ ਹੋਰ ਸਵਰਗ ਵੇਖਣ ਦੀ ਕੀ ਜ਼ਰੂਰਤ ਹੈ। ਹਾਂ ਨਰਕ ਵਿਚ ਵੱਸਣ ਵਾਲਾ ਸਵਰਗ ਦੀ ਤੇਲਾਸ਼ ਵਿਚ ਭਟਕਦਾ ਫਿਰੇ ਤਾਂ ਕੋਈ ਵੱਡੀ ਗਲ ਨਹੀਂ ਹੈ। ਨਰਕ ਵਿਚ ਉਹੀ ਵਸਦਾ ਹੈ ਜਿਸਦੇ ਘਰ ਵਿਚ ਔਰਤ ਦਾ ਰੂਪ ਧਾਰ ਕੇ ਕੋਈ ਦੈਂਤਣੀ ਉਸਦੀ ਪਤਨੀ ਬਣ ਕੇ ਆਈ ਹੋਵੇ। ਇਹ ਜ਼ਰੂਰੀ ਨਹੀਂ ਹੈ ਕਿ ਦੈਂਤਣੀ ਉਸਨੂੰ ਹੀ ਕਿਹਾ ਜਾਂਦਾ ਹੈ ਜਿਸਦੇ ਵੱਡੇ ਵੱਡੇ ਦੰਦ ਹੋਣ, ਵਾਲ ਖਿਲਾਰੇ ਹੋਣ ਤੇ ਕਾਲੇ ਕਾਲੇ ਕੱਪੜੇ ਪਾਏ ਹੋਣ। ਦੈਂਤਣੀ ਤਾਂ ਕਈ ਵੇਰ ਖ਼ੂਬਸੂਰਤ ਔਰਤ ਦਾ ਰੂਪ ਵੀ ਧਾਰਣ ਕਰ ਲੈਂਦੀ ਹੈ। ਜਹਿੜੀਆਂ ਪਤਨੀਆਂ ਨ ਆਪਣੇ ਆਦਮੀ ਦੀ ਆਮਦਨ ਦੇ ਮੁਤਾਬਕ ਖਰਚ ਨਾ ਕਰਨਾ, ਰੋਟੀ ਪਕਾਉਣ ਦੀ ਥਾਂ ਉਸਨੂੰ ਆਨੇ ਦੁਆਨੀ ਦੇ ਕੁਲਚੇ ਛੋਲੇ ਖਲਾ ਕੇ ਹੀ ਸੁਲਾ ਦੇਣਾ ਤੇ ਪਤੀ ਨੂੰ ਹਰ ਰੋਜ਼ ਸਿਨਮੇ ਜਾਣ ਵਾਸਤੇ ਹੀ ਤੰਗ ਕਰਦੇ ਰਹਿਣਾ, ਇਹਨਾਂ ਨੂੰ ਦੈਂਤਣੀਆਂ ਨਹੀਂ ਕਹਿਣਾ ਚਾਹੀਦਾ ਤਾਂ ਇਸ ਤੋਂ ਬਰਾ ਕੋਈ ਵੀ ਨਾਂ ਦਿੱਤਾ ਜਾ ਸਕਦਾ ਹੈ।

ਅੱਜ ਅਸੀਂ ਇਹੋ ਜਿਹੇ ਘਰ ਵੀ ਵੇਖਦੇ ਹਾਂ ਜਿਨ੍ਹਾਂ ਵਿਚ ਜੇ ਆਦਮੀ ਦੀ ਆਮਦਨੀ ਸੌ ਰੁਪੈ ਹੈ ਤਾਂ ਇਕੱਲੀ ਪਤਨੀ ਦਾ ਖਰਚ ਸਵਾ ਸੌ ਹੈ। ਬਾਕੀ ਘਰ ਦਾ ਖਰਚ ਚਲਾਉਣ ਵਾਸਤੇ ਪਤੀ ਚਾਹੇ ਚੋਰੀ ਕਰੇ, ਕੁਰੱਪਸ਼ਨ ਕਰੇ ਜਾਂ ਕੋਈ ਚੀਜ਼ ਵੇਚੇ, ਇਸ ਨਾਲ ਇਹਨਾਂ ਨੂੰ ਕੋਈ ਮਤਲਬ ਨਹੀਂ ਹੁੰਦਾ। ਇਹਨਾਂ ਦਾ ਆਪਣਾ ਸੁਰਖੀ ਪਊਡਰ ਤੇ ਗੋਲ ਗੱਪੇ ਚਲਣੇ ਚਾਹੀਦੇ ਹਨ। ਇਹਨਾਂ ਦੇ ਪਤੀ ਜਹਿੜੇ ਸਾਰਾ ਦਿਨ ਮਹਿਨਤ ਨਾਲ ਕੰਮ ਕਰਦੇ ਹਨ, ਰੋਟੀ ਖਾਣ ਲੱਗੇ ਇਕ ਆਨੇ ਦੇ ਛੋਲੇ ਲੈਣੇ ਹੀ ਠੀਕ ਸਮਝਦੇ ਹਨ। ਇਹ ਸਭ ਸਭਿਤਾ ਤੋਂ ਕੋਰੀਆਂ ਤੇ ਗਿਰੇ ਇਖ਼ਲਾਕ ਦੀਆਂ ਗੱਲਾਂ ਹਨ। ਇਹਨਾਂ ਬੁਰਾਈਆਂ ਦਾ ਸਮਾਜ ਤੇ ਵੀ ਬੁਰਾ ਅਸਰ ਪੈਂਦਾ ਹੈ ਤੇ ਇਹਨਾਂ ਦੇ ਬੱਚਿਆਂ ਤੇ ਅਸਰ ਪੈਂਦਾ ਹੈ। ਬੱਚੇ ਜੋ ਕੁਝ ਘਰ ਵ੍ਹਿਚ ਵੇਖਦੇ ਹਨ ਓਹੀ ਕਰਦੇ ਹਨ। ਉਹਨਾਂ ਦਾ ਘਰ ਵਿਚ ਫੋਕੀ ਰਹਿਣੀ ਬਹਿਣੀ ਨੂੰ ਵੇਖਕੇ ਆਪਣਾ ਖਰਚ ਵਧ ਜਾਂਦਾ ਹੈ। ਪੈਸੇ ਨਾ ਮਿਲਣ ਤੇ ਉਹ ਚੋਰੀਆਂ ਕਰਦੇ ਹਨ ਜਾਂ ਕਿਤਾਬਾਂ ਵੇਚ ਦਿੰਦੇ ਹਨ। ਮਾਤਾ ਪਿਤਾ ਦੀ

ਸਿਨਮੇ ਜਾਣ ਦੀ ਬਹੁਤੀ ਆਦਤ ਵੀ ਉਹਨਾਂ ਤੇ ਅਸਰ ਕਰਦੀ ਹੈ ਤੇ ਉਹ ਸਿਨਮਾ ਘਰ ਨੂੰ ਹੀ ਸਕੂਲ ਸਮਝਣ ਲੱਗ ਪੈਂਦੇ ਹਨ ਅਤੇ ਸਕੂਲ ਉਹਨਾਂ ਵਾਸਤੇ ਇਕ ਧਰਮ ਸ਼ਾਲਾ ਜਿਹੀ ਬਣ ਕੇ ਰਹਿ ਜਾਂਦਾ ਹੈ । ਹਾਂ ਇਸ ਨਾਲ ਇਕ ਫਾਇਦਾ ਜ਼ਰੂਰ ਹੁੰਦਾ ਹੈ ਕਿ ਉਹ ਪਿਆਰ ਕਰਨ ਬਾਰੇ ਜ਼ਰੂਰ ਜਾਣ ਲੈਂਦੇ ਹਨ । ਪਰ ਨਿਰਾ ਪਿਆਰ ਬਾਰੇ ਜਾਨਣਾ ਤਾਂ ਅੱਜ ਦੀ ਦੁਨੀਆਂ ਵਿਚ ਇਕ ਘਸਿਆ ਹੋਇਆ ਮਸਲਾ ਹੈ । ਅੱਜ ਤਾਂ ਤਰੱਕੀ ਦਾ ਜ਼ਮਾਨਾ ਹੈ ਅਤੇ ਤਰੱਕੀ ਕਰਨ ਵਾਲੇ ਪਿਆਰ ਨੂੰ ਕੋਈ ਬਹੁਤੀ ਮਹੱਤਤਾ ਨਹੀਂ ਦਿੰਦੇ । ਉਹਨਾਂ ਦੇ ਤਾਂ ਅਸੂਲ ਹੁੰਦੇ ਹਨ ਅਤੇ ਕੋਈ ਨਾ ਕੋਈ ਉਹਨਾ ਦਾ ਨਿਸ਼ਾਨਾ ਹੁੰਦਾ ਹੈ ਜਿਥੇ ਉਹਨਾਂ ਨੇ ਪੁੱਜਣਾ ਹੁੰਦਾ ਹੈ ।

ਇਹ ਇਕ ਬੜੀ ਖਤਰਨਾਕ ਵੀਮਾਰੀ ਹੈ ਜਹਿੜੀ ਫੋਕੀ ਰਹਿਣੀ ਦੀ ਕੁੱਖ ਵਿਚੋਂ ਪੈਦਾ ਹੁੰਦੀ ਹੈ ਅਤੇ ਇਸਦੇ ਮਰੀਜ਼ ਜ਼ਿਆਦਾਤਰ ਫੈਸ਼ਨ ਪ੍ਰਸਤ ਔਰਤਾਂ ਹੀ ਹੁੰਦੀਆਂ ਹਨ ਜਾਂ ਫੇਰ ਕੁਝਕੁ ਇਹੋ ਜਿਹੇ ਆਦਮੀ ਵੀ ਹੋਣਗੇ । ਇਸ ਨੂੰ ਠੀਕ ਕਰਨਾ ਔਰਤਾਂ ਦਾ ਹੀ ਕੰਮ ਹੈ । ਉਹ ਔਰਤਾਂ ਜਹਿੜੀਆਂ ਇਸ ਵੀਮਾਰੀ ਦਾ ਮਰੀਜ਼ ਹੁੰਦੀਆਂ ਹੋਈਆਂ ਖੁਸ਼ੀ ਮਹਿਸੂਸ ਕਰਦੀਆਂ ਹਨ ਉਹ ਆਪ ਵੀ ਦੁਖੀ ਰਹਿੰਦੀਆਂ ਹਨ ਅਤੇ ਆਪਣੇ ਬਚਿਆਂ ਦੀ ਜ਼ਿੰਦਗੀ ਵੀ ਤਬਾਹ ਕਰ ਦਿੰਦੀਆਂ ਹਨ ਜਿਸ ਨਾਲ ਸਭਿਤਾ, ਇਖਲਾਕ ਤੇ ਇਨਸਾਨੀਅਤ ਸਭ ਕੁਝ ਭ੍ਰਿਸ਼ਟ ਹੋ ਜਾਂਦੇ ਹਨ ।

———

# ਸਰਮਾਏਦਾਰ

ਸਰਮਾਏਦਾਰ ਅਮੀਰ ਆਦਮੀ ਨੂੰ ਹੀ ਕਿਹਾ ਜਾਂਦਾ ਹੈ ਅਤੇ ਇਹ ਆਮ ਤੌਰ ਫੈਕਟਰੀਆਂ, ਕੋਲਡ ਸਟੋਰਾਂ ਤੇ ਸਿਨਮਾ ਘਰਾਂ ਦੇ ਮਾਲਕ ਹੁੰਦੇ ਹਨ ਜਾਂ ਫੇਰ ਇਹਨਾਂ ਦਾ ਕੋਈ ਹੋਰ ਚੰਗਾ ਤਕੜਾ ਕਾਰੋਬਾਰ ਹੁੰਦਾ ਹੈ। ਇਹਨਾਂ ਲੋਗਾਂ ਦੇ ਕੰਮ ਬੇਸ਼ਕ ਅਲੱਗ ਅਲੱਗ ਹੋਣ ਤੇ ਪੈਸਾ ਵੀ ਬੇਸ਼ਕ ਘੱਟ ਵਧ ਹੋਵੇ ਪਰ ਆਦਤ ਸਾਰਿਆਂ ਦੀ ਤਕਰੀਬਨ ਇਕੋ ਜਿਹੀ ਹੀ ਹੁੰਦੀ ਹੈ। ਸਭ ਤੋਂ ਵਡੀ ਤੇ ਚੱਕਰਵਰਤੀ ਖਾਸੀਅਤ ਇਹਨਾਂ ਵਿਚ ਇਹ ਹੁੰਦੀ ਹੈ ਕਿ ਇਹਨਾਂ ਨੇ ਕਦੇ ਇਕ ਇਨਸਾਨ ਨੂੰ ਇਨਸਾਨ ਨਹੀ ਸਮਝਿਆ। ਵਗੈਰ ਇਨ੍ਹਾਂ ਦੇ ਆਪਣੇ ਵਰਗੇ ਅਮੀਰ ਸਾਥੀਆਂ ਦੇ ਇਹਨਾਂ ਨੂੰ ਸਭ ਕੀੜੇ, ਮਕੌੜੇ, ਚੋਰ ਸ਼ਰਾਬੀ, ਕਬਾਬੀ, ਧੋਖੇਬਾਜ਼ ਤੇ ਕੰਮਚੋਰ ਹੀ ਨਜ਼ਰ ਆਉਂਦੇ ਹਨ। ਭਾਵੇਂ ਇਹ ਸਾਰੀਆਂ ਸਿਫਤਾਂ ਇਨ੍ਹਾਂ ਦੇ ਆਪਣੇ ਆਪ ਵਿਚ ਹੁੰਦੀਆਂ ਹਨ। ਜਿਹਨਾਂ ਨੇ ਆਪ ਗਰਮੀਆਂ ਕਟਣੀਆਂ ਹੋਣ ਤਾਂ ਪਹਾੜਾਂ ਵਿਚ ਠੰਢੀਆਂ ਥਾਵਾਂ ਤੇ ਚਲੇ ਜਾਂਦੇ ਹਨ ਪਰ ਆਪਣੇ ਮੁਲਾਜ਼ਮਾਂ ਵਾਸਤੇ ਬਿਜਲੀ ਦਾ ਪਖਾ ਲਗਵਾਉਂਦੇ ਵੀ ਸੋਚਦੇ ਹਨ ਕਿ ਜੇ ਪੰਦਰਾਂ ਦੀ ਜਗ੍ਹਾ ਸੋਲਾਂ ਤਾਰੀਖ ਹੋ ਜਾਵੇ ਤਾਂ ਕਿਹੜਾ ਆਖਰ ਆ ਚਲੀ ਹੈ। ਇਹ ਚੰਗੀ ਤਰ੍ਹਾਂ ਜਾਣਦੇ ਹਨ ਕਿ ਗਰੀਬ ਆਦਮੀ ਨੂੰ ਸਰਦੀ ਤੇ ਗਰਮੀ ਘਟ ਹੀ ਮਹਿਸੂਸ ਹੁੰਦੀ ਹੈ। ਇਹਨਾਂ ਦੀ ਕਾਰ ਹਰ ਚੌਥੇ ਦਿਨ ਡਰਾਈਵਰ ਸਮੇਤ ਬਦਲ ਜਾਂਦੀ ਹੈ ਲੇਕਿਨ ਇਨ੍ਹਾਂ ਕਦੇ ਇਹ ਨਹੀਂ ਸੋਚਿਆ ਕਿ ਇਨ੍ਹਾਂ ਦੇ ਕਾਰਖਾਨੇ ਵਿਚ ਕੰਮ ਕਰਨ ਵਾਲਾ ਇਕ ਮਿਹਨਤੀ ਆਦਮੀ ਆਪਣੇ ਪੁਰਾਣੇ ਸਾਈਕਲ ਉਪਰ ਹੀ ਕੰਮ ਤੇ ਆ ਸਕੇ। ਇਨ੍ਹਾਂ ਦੀਆਂ ਕੋਠੀਆਂ ਤਾਜ ਮਹਲ ਤੋਂ ਘਟ ਕੀਮਤੀ ਨਹੀਂ ਹੋਣੀਆਂ ਚਾਹੀਦੀਆਂ ਲੇਕਨ ਗਰੀਬ ਦੇ ਬਾਰੇ ਵਿਚ ਇਹ ਚੰਗੀ ਤਰ੍ਹਾਂ ਜਾਣਦੇ ਹਨ ਕਿ ਇਹ ਫੁਟਪਾਥ ਤੇ ਸੌਣ ਵਿਚ ਵੀ ਕੋਈ ਸ਼ਰਮ ਮਹਿਸੂਸ ਨਹੀਂ ਕਰਦਾ। ਗਰੀਬ ਕੀ ਤੇ ਸ਼ਰਮ ਕੀ ! ਇਹ ਕਲੱਬਾਂ ਵਿਚ ਸਰਾਬਾਂ ਉਡਾਂਦੇ ਤੇ ਡਾਨਸ ਕਰਕੇ ਸੈਂਕੜੇ ਰੁਪੈ ਬਰਬਾਦ ਕਰ ਦਿੰਦੇ ਹਨ ਪਰ ਆਪਣੇ ਮੁਲਾਜਮਾਂ ਨੂੰ ਸਠ ਰੁਪੈ ਮਹੀਨੇ ਦੀ ਤਨਖਾਹ ਦੇਣ ਲਗੇ ਵੀ ਸੋਚਦੇ ਹਨ ਕਿ ਕਿਸੇ ਨਾ ਕਿਸੇ ਤਰ੍ਹਾਂ ਦੋ ਰੁਪੈ

ਜਾਣਾ ਵੀ ਪੈਜਾਏ ਇਹ ਤਾਂ ਵੀ ਕੋਈ ਹਰਜ ਨਹੀਂ ਹੈ। ਇਹ ਆਪਣੇ ਬਚਿਆਂ ਨੂੰ ਇੰਗਲਿਸ਼ ਸਕੂਲਾਂ ਵਿਚ ਪੜ੍ਹਾਂਦੇ ਹਨ ਪਰ ਇਹਨਾਂ ਨੇ ਕਦੇ ਇਹ ਨਹੀਂ ਸੋਚਿਆ ਕਿ ਇਹਨਾਂ ਕੋਲ ਕੰਮ ਕਰਨ ਵਾਲਾ ਆਦਮੀ ਆਪਣੇ ਬੱਚੇ ਵਾਸਤੇ ਚਾਰ ਆਨੇ ਦਾ ਕੈਦਾ ਹੀ ਲੈ ਕੇ ਸਕੇ। ਇਹ ਕਾਰਖਾਨੇ ਖੋਲ੍ਹਦੇ ਹਨ ਤਾਂ ਪੈਸਾ ਕਮਾਉਣ ਵਾਸਤੇ ਅਤੇ ਜੇ ਬੰਦ ਕਰਦੇ ਹਨ ਤਾਂ ਪੈਸਾ ਕਮਾਉਣ ਵਾਸਤੇ।

ਇਹਨਾਂ ਦੇ ਮਜ਼ਦੂਰ ਆਪਸ ਵਿਚ ਪਿਆਰ ਮੁਹੱਬਤ ਨਾਲ ਰਹਿਣਾ ਸ਼ੁਰੂ ਕਰ ਦੇਣ ਤਾਂ ਇਹਨਾਂ ਵਾਸਤੇ ਆਫਤ ਆ ਜਾਂਦੀ ਹੈ, ਇਹਨਾਂ ਦਾ ਸਿਰ ਚਕਰਾਉਣ ਲੱਗ ਪੈਂਦਾ ਹੈ। ਇਸ ਪਿਆਰ ਨੂੰ ਖਤਮ ਕਰਨ ਵਾਸਤੇ ਭਾਵੇਂ ਇਹਨਾਂ ਨੂੰ ਪੈਸੇ ਦਾ ਇਸਤੇਮਾਲ ਕਰਨਾ ਪਵੇ, ਗੁੰਡਿਆਂ ਦੀ ਸਹਾਇਤਾ ਲੈਣੀ ਪਵੇ ਜਾਂ ਹੋਰ ਕੋਈ ਨਾਜਾਇਜ਼ ਕਦਮ ਉਠਾਣਾ ਪਵੇ ਇਹ ਗੁਰੇਜ਼ ਨਹੀਂ ਕਰਦੇ। ਮਜ਼ਦੂਰ ਇਨ੍ਹਾਂ ਨੂੰ ਸਾਰੀ ਉਮਰ ਕਮਾ ਕੇ ਖੁਆਉਂਦਾ ਰਹੇ ਤੇ ਮਿਹਨਤ ਕਰਕੇ ਇਹਨਾਂ ਦੇ ਰਿਸ਼ਤੇਦਾਰਾਂ ਤੱਕ ਨੂੰ ਪੈਸੇ ਨਾਲ ਭਰ ਦੇਵੇ, ਪਰ ਇਹ ਉਸ ਨੂੰ ਆਪਣੇ ਕਾਰਖਾਨੇ ਵਿਚ ਹੀ ਕੰਮ ਘਟ ਹੋਣ ਕਰਕੇ ਦਸ ਦਿਨ ਦੀ ਤਨਖਾਹ ਵੀ ਮੁਫ਼ਤ ਨਹੀਂ ਦੇ ਸਕਦੇ। ਉਦੋਂ ਇਹ ਛਾਂਟੀਆਂ ਕਰ ਦੇਂਦੇ ਹਨ ਜਾਂ ਫਿਰ ਅੱਧੀ ਤਨਖਾਹ ਤੇ ਘਰ ਬਿਹਾ ਦਿੰਦੇ ਹਨ। ਹਾਲਾਂਕਿ ਯੂਨੀਅਨ ਦਾ ਲਫ਼ਜ਼ੀ ਮਤਲਬ ਬੜਾ ਪਿਆਰਾ ਹੁੰਦਾ ਹੈ, ਇੱਕਠ, ਮਿਲਵਰਤਨ ਤੇ ਆਪਸ ਵਿਚ ਪਿਆਰ ਮੁਹੱਬਤ ਨਾਲ ਰਹਿਣਾ ਵੀ ਕਿਹਾ ਜਾ ਸਕਦਾ ਹੈ, ਲੇਕਿਨ ਹਰ ਕਾਰਖਾਨੇ ਦਾ ਮਾਲਕ ਇਸ ਨੂੰ ਬੜੇ ਭੈੜੇ ਲਫ਼ਜ਼ਾਂ ਵਿੱਚ ਇਸਤੇਮਾਲ ਕਰਦਾ ਹੈ। ਭਾਵ ਕੁਆਲਟੀ ਦਾ ਤਬਾਹ ਹੋ ਜਾਣਾ, ਕੰਮ ਦਾ ਠੱਪ ਹੋ ਜਾਣਾ, ਕਾਰਖਾਨੇ ਨੂੰ ਜੰਦਰਾ ਲਗ ਜਾਣਾ ਤੇ ਮੁਮਕਿਨ ਹੈ ਉਹ ਆਪਣੇ ਆਪ ਬਾਰੇ ਵੀ ਕੁਝ ਸੋਚਦਾ ਹੋਵੇ ਕਿ ਸ਼ਾਇਦ ਉਸ ਨੂੰ ਕਾਰ ਦੀ ਜਗ੍ਹਾ ਸਾਈਕਲ ਉਪਰ ਹੀ ਘੁੰਮਣਾ ਫਿਰਨਾ ਪਵੇ। ਲੇਕਿਨ ਇਹਨਾਂ ਦੇ ਇਹ ਸਾਰੇ ਖਿਆਲ ਗਲਤ ਹਨ। ਨਾ ਯੂਨੀਅਨ ਕਿਸੇ ਚੀਜ਼ ਨੂੰ ਤਬਾਹ ਕਰਨ ਵਾਸਤੇ ਹੁੰਦੀ ਹੈ ਅਤੇ ਨਾ ਹੀ ਆਪ ਮਾਲਕ ਨੂੰ ਕੁਝ ਨੁਕਸਾਨ ਪਹੁੰਚਾਣ ਵਾਸਤੇ। ਹਾਂ ਕਈ ਐਸੇ ਬੇਸਮਝ ਮਜ਼ਦੂਰ ਵੀ ਹੁੰਦੇ ਹਨ ਜਿਹੜੇ ਨੁਕਸਾਨ ਕਰਨ ਨੂੰ ਹੀ ਯੂਨੀਅਨ ਦੀ ਸਫਲਤਾ ਸਮਝਦੇ ਹਨ। ਅਜਿਹੇ ਲੋਕਾਂ ਨੂੰ ਦੇਸ਼ ਧਰੋਹੀ ਵੀ ਕਿਹਾ ਜਾ ਸਕਦਾ ਹੈ।

ਹਾਲਾਂ ਕਿ ਭਾਰਤੀ ਸੰਵਿਧਾਨ ਵਲੋਂ ਮਜ਼ਦੂਰਾਂ ਨੇ ਕਾਫੀ ਸਹੂਲਤਾਂ ਦੇਣ ਦਾ

ਹਕ ਮਿਲ ਗਿਆ ਹੈ ਪਰ ਫੇਰ ਵੀ ਕਈ ਮਾਲਕ ਇਹਨਾਂ ਨੂੰ ਪੂਰੀ ਤਰ੍ਹਾਂ ਮੰਨਣ ਵਾਸਤੇ ਤਿਆਰ ਨਹੀਂ ਹਨ। ਲੇਬਰ ਇਨਸਪੈਕਟਰਾਂ ਦੀ ਮਦਦ ਨਾਲ ਕਾਨੂੰਨ ਤੋੜਦੇ ਰਹਿੰਦੇ ਹਨ ਅਤੇ ਬਣਾਂਦੇ ਰਹਿੰਦੇ ਹਨ। ਇਹੋ ਜਿਹੇ ਸਰਮਾਏਦਾਰਾਂ ਨੂੰ ਦੂਰ ਅੰਦੇਸ਼ੀ ਨਾਲ ਸੋਚਣਾ ਚਾਹੀਦਾ ਹੈ ਕਿ ਅੱਜ ਅੰਗਰੇਜ਼ ਦਾ ਜ਼ਮਾਨਾ ਤਾਂ ਹੈ ਹੀ ਨਹੀਂ ਜਿਹੜਾ ਮਜ਼ਦੂਰ ਹਰ ਪਾਸਿਓਂ ਜ਼ੁਲਮ ਸਹਾਰਦਾ ਰਹੇ। ਜੇ ਇਹ ਅੱਜ ਵੀ ਉਹੋ ਜ਼ਮਾਨਾ ਸਮਝਦੇ ਹਨ ਤਾਂ ਇਹ ਭੁਲ ਕਰ ਰਹੇ ਹਨ ਅਤੇ ਆਪਣੇ ਆਪ ਨੂੰ ਧੋਖਾ ਦੇਣ ਵਾਸਤੇ ਖਾਈਆਂ ਪੁੱਟ ਰਹੇ ਹਨ। ਹੁਣ ਤਾਂ ਇਹਨਾਂ ਨੂੰ ਜ਼ਮਾਨੇ ਦੇ ਮੁਤਾਬਕ ਬਦਲ ਜਾਣਾ ਚਾਹੀਦਾ ਹੈ ਨਹੀਂ ਤਾਂ ਤੂਫਾਨ ਐਸਾ ਆ ਰਿਹਾ ਹੈ ਕਿ ਇਹਨਾ ਨੂੰ ਖਤਮ ਕਰਕੇ ਹੀ ਦਮ ਲਵੇਂਗਾ। ਇਹਨਾਂ ਦਾ ਫਰਜ਼ ਹੈ ਕਿ ਜਿਨੀ ਇਹ ਕਮਾਈ ਕਰਦੇ ਹਨ, ਉਸਦਾ ਕੁਝ ਹਿਸਾ ਉਸ ਬਦਨਸੀਬ ਨੂੰ ਵੀ ਜ਼ਰੂਰ ਦੇਣ ਜਿਸਨੇ ਆਪਣੀ ਖੂਨ ਪਸੀਨੇ ਦੀ ਕਮਾਈ ਨਾਲ ਇਸ ਨੂੰ ਬਾਦਸ਼ਾਹ ਬਣਾ ਦਿੱਤਾ ਹੈ। ਲੇਕਿਨ ਇਹ ਨਹੀਂ ਹੋਣਾ ਚਾਹੀਦਾ ਕਿ ਮਜ਼ਦੂਰ ਜਹਿੜਾ ਮਿਹਨਤ ਕਰਦਾ ਹੈ ਉਸਨੂੰ ਢਿਡ ਕਰਕੇ ਰੋਟੀ ਵੀ ਨਸੀਬ ਨਾ ਹੋਵੇ ਅਤੇ ਇਸ ਦੇ ਬੰਗਲੇ ਵਿਚ ਵਿਸਕੀਆਂ ਉਡਦੀਆਂ ਹੋਣ ਜਾਂ ਗਰੀਬਾਂ ਦੇ ਬੱਚੇ ਪਥਰਾਂ ਉਤੇ ਸੌਂਕੇ ਆਪਣੀ ਜਿੰਗਦੀ ਪੂਰੀ ਕਰ ਲੈਣ ਅਤੇ ਇਹਨਾਂ ਦੇ ਘਰਾਂ ਵਿਚ ਕੁੱਤੇ ਵੀ ਰੇਸ਼ਮੀ ਬਿਸਤਰਿਆਂ ਵਿਚ ਆਰਾਮ ਕਰਨ।

— — —

# ਸਰਕਾਰ ਵਲੋਂ ਮਾਸਟਰਾਂ ਵਾਸਤੇ ਸੁੱਕਾ ਦੁੱਧ

ਬੱਚੇ ਘਰ ਦੀ ਸ਼ਾਨ ਹੁੰਦੇ ਹਨ ਅਤੇ ਦੇਸ਼ ਦਾ ਖਜ਼ਾਨਾ। ਜਿਸ ਘਰਵਿਚ ਬਚੇ ਹੋਣ ਉਥੋਂ ਹਰ ਵਕਤ ਫੁੱਲਾਂ ਵਰਗੀ ਮਹਿਕ ਆਉਂਦੀ ਰਹਿੰਦੀ ਹੈ ਅਤੇ ਜਿਸ ਘਰ ਵਿਚ ਇਹਨਾਂ ਦੀ ਅਣਹੋਂਦ ਹੋਵੇ ਉਹ ਘਰ ਉਜਾੜ, ਬੀਆਬਾਨ ਤੇ ਸ਼ਮਸ਼ਾਨ ਭੂਮੀ ਵਰਗਾ ਹੁੰਦਾ ਹੈ। ਸਮਝਦਾਰ ਤੇ ਸਹਤਮੰਦ ਬੱਚੇ ਆਪਣ ਮੁਲਕਾਂ ਨੂੰ ਸਵਰਗ ਬਣਾ ਦਿੰਦੇ ਹਨ। ਇਸੇ ਖਿਆਲ ਨੂੰ ਮੁੱਖ ਰਖਕੇ ਸਾਡੀ ਸਰਕਾਰ ਨੇ ਸਕੂਲਾਂ ਵਿਚ ਛੋਟੇ ਛੋਟੇ ਬੱਚਿਆਂ ਨੂੰ ਦੁਧ ਪਿਲਾਉਣ ਦਾ ਸਿਲਸਿਲਾ ਜ਼ਾਰੀ ਕੀਤਾ ਹੈ ਤਾਕਿ ਇਹਨਾਂ ਦੇ ਨਨ੍ਹੇ ਨਨ੍ਹੇ ਦਿਮਾਗਾਂ ਨੂੰ ਕੁਝ ਕ ਤਾਕਤ ਮਿਲ ਸਕੇ ਅਤੇ ਇਹ ਪੜ੍ਹਾਈ ਵਿਚ ਹੁਸ਼ਿਆਰ ਹੋ ਕੇ ਆਪਣੇ ਦੇਸ਼ ਨੂੰ ਉਨੱਤੀ ਦੀ ਟੀਸੀ ਤੇ ਲੈ ਜਾ ਸਕਣ। ਇਹ ਸੁੱਕਾ ਦੁਧ ਸਕੂਲਾਂ ਵਿਚ ਬਚਿਆਂ ਵਾਸਤੇ ਹੀ ਮਿਲਦਾ ਹੈ ਤੇ ਉਹ ਵੀ ਇਸਨੂੰ ਬੜੇ ਚਾਅ ਨਾਲ ਪੀਂਦੇ ਹਨ। ਪਰ ਮਜ਼ੇ ਦੀ ਗਲ ਤਾਂ ਇਹ ਹੈ ਕਿ ਜਦੋਂ ਤੋਂ ਇਹ ਦੁਧ ਦੀ ਸਕੀਮ ਚੱਲੀ ਹੈ, ਕਈ ਮਾਸਟਰਾਂ ਨੇ ਤਾਂ ਆਪਣੇ ਘਰ ਦੇ ਦੋਧੀਆਂ ਨੂੰ ਵੀ ਜਵਾਬ ਦੇ ਦਿੱਤਾ ਹੈ ਤੇ ਆਪਣੇ ਰਿਸ਼ਤੇਦਾਰਾਂ ਨੂੰ ਵੀ ਤੋਹਫਿਆਂ ਦੇ ਤੌਰ ਤੇ ਭੇਜਦੇ ਹਨ। ਭੇਜਣ ਵੀ ਕਿਉਂ ਨਾ। ਇਹ ਬਚਿਆਂ ਦੇ ਉਸਤਾਦ ਹੁੰਦੇ ਹਨ ਅਤੇ ਉਸਤਾਦ ਬੱਚਿਆਂ ਵਾਸਤੇ ਮਾਤਾ ਪਿਤਾ ਦੇ ਬਰਾਬਰ ਹੁੰਦਾ ਹੈ। ਜ ਮਾਤਾ ਪਿਤਾ ਦਾ ਆਪਣੇ ਹੀ ਬੱਚੇ ਦੀ ਕਿਸੇ ਚੀਜ਼ ਤੇ ਹੱਕ ਨਹੀਂ ਹੁੰਦਾ ਤੇ ਫੇਰ ਹੋਰ ਕਿਸਦਾ ਹੋ ਸਕਦਾ ਹੈ। ਨਾਲੇ ਇਹ ਚੰਗੀ ਤਰਾਂ ਜਾਣਦੇ ਹਨ ਕਿ ਬਚਿਆਂ ਨੂੰ ਤਾਂ ਮਹੀਨੇ ਵਿਚ ਇਕ ਅਧੀ ਵਾਰ ਹੀ ਦੁਧ ਪਿਲਾਇਆ ਕਾਫੀ ਹੁੰਦਾ ਹੈ। ਹਰ ਰੋਜ਼ ਦੁਧ ਪਿਲਾਉਣ ਨਾਲ ਤਾਂ ਇਹਨਾਂ ਦੀਆਂ ਆਦਤਾਂ ਵੀ ਖਰਾਬ ਹੋ ਜਾਂਦੀਆਂ ਹਨ ਅਤੇ ਪੜ੍ਹਾਈ ਦੀ ਥਾਂ ਸਾਰਾ ਦਿਨ ਇਹਨਾਂ ਦਾ ਧਿਆਨ ਦੁਧ ਵਿੱਚ ਹੀ ਲੱਗਾ ਰਹਿੰਦਾ ਹੈ। ਮਾਸਟਰ ਬੱਚਿਆਂ ਦਾ ਉਸਤਾਦ ਹੋਣ ਕਰਕੇ ਇਹਨਾਂ ਦੀਆਂ

ਸਾਰੀਆਂ ਹਰਕਤਾਂ ਤੋਂ ਵਾਕਫ ਹੁੰਦਾ ਹੈ । ਉਹ ਜਾਣਦਾ ਹੈ ਕਿ ਬੱਚੇ ਭੋਲੇ ਹੁੰਦੇ ਹਨ । ਇਹਨਾਂ ਨੂੰ ਤਾਂ ਜੇ ਮਹੀਨੇ ਵਿਚ ਇਕ ਵਾਰ ਦੁਧ ਪਿਲਾ ਦਿੱਤਾ ਜਾਵੇ ਅਤੇ ਬਾਕੀ ਦੇ 29 ਦਿਨ ਦੁਧ ਦੇ ਬਾਰੇ ਵਿਚ ਲੈਕਚਰ ਹੀ ਕਰ ਦਿੱਤਾ ਜਾਵੇ ਤਾਂ ਇਹ ਵੀ ਯਾਦ ਨਹੀਂ ਰਹਿੰਦਾ ਕਿ ਇਹਨਾਂ ਨੇ ਮਹੀਨਾ ਭਰ ਦੁਧ ਪੀਤਾ ਹੈ ਜਾਂ ਲੈਕਚਰ ਹੀ ਸੁਣਿਆ ਹੈ । ਨਾਲੇ ਇਹਨਾਂ ਦੀ ਤਾਂ ਘਰ ਵਿਚ ਵੀ ਜ਼ਿਦ ਕਰਨ ਦੀ ਆਦਤ ਹੁੰਦੀ ਹੈ । ਜੇ ਕਿਸੇ ਕਾਰਨ ਇਹਨਾਂ ਦੇ ਮਾਤਾ ਪਿਤਾ ਇਹਨਾਂ ਨੂੰ ਦੁਧ ਨਾ ਵੀ ਪਿਲਾ ਸਕਣ ਤਾਂ ਇਹ ਆਪੇ ਹੀ ਰੋ ਰਾ ਕੇ ਸੌਂ ਜਾਂਦੇ ਹਨ ਅਤੇ ਦੂਸਰੇ ਦਿਨ ਇਸ ਬਾਰੇ ਇਹਨਾ ਨੂੰ ਯਾਦ ਤੱਕ ਵੀ ਨਹੀਂ ਰਹਿੰਦਾ ।

ਸੁਣਿਐ ਕਈ ਮਾਸਟਰ ਤਾਂ ਹੁਣ ਹਲਵਾਈ ਦਾ ਕੰਮ ਵੀ ਸਿੱਖ ਗਏ ਹਨ । ਦੁਧ ਘਰ ਦਾ ਹੁੰਦਾ ਹੈ, ਕਦੇ ਖੋਆ ਕਢ ਲਿਆ, ਦਿਲ ਕੀਤਾ ਗੁਲਾਬ ਜਾਮਨਾ ਬਣਾ ਲਈਆਂ ਜਾਂ ਫੇਰ ਹੋਰ ਵੀ ਦੁਧ ਨਾਲ ਵਥੇਰੀਆਂ ਵੰਨਗੀਆਂ ਬਣ ਸਕਦੀਆਂ ਹਨ । ਇਹ ਹਨ ਸਾਡੇ ਬੱਚਿਆਂ ਨੂੰ ਪੜ੍ਹਾਉਣ ਵਾਲੇ ਕਈ ਖੁਦਗਰਜ਼ ਮਾਸਟਰ ! ਜਿਨ੍ਹਾਂ ਉਪੱਰ ਦੇਸ਼ ਦੀਆਂ ਸਾਰੀਆਂ ਉਮੀਦਾਂ ਟਿਕੀਆਂ ਹੋਈਆਂ ਹਨ । ਜਿਨ੍ਹਾਂ ਨੇ ਦੇਸ਼ ਦੀ ਕਿਸਮਤ ਨੂੰ ਜਗਾਣਾ ਹੈ । ਪਰ ਅੱਜ ਇਹਨਾਂ ਨੂੰ ਇਹ ਨਹੀਂ ਚਾਹੀਦਾ ਕਿ ਬੱਚਿਆਂ ਵਾਸਤੇ ਹੀ ਮਿਲੇ ਦੁਧ ਨੂੰ ਉਹਨਾਂ ਨੂੰ ਪਿਲਾਉਣ ਦੀ ਵਜਾਏ, ਆਪਣੇ ਘਰਾਂ ਵਿਚ ਪੰਜੀਰੀਆਂ ਬਣਾਉਣ ਜਾਂ ਚਾਹਾਂ ਵਿਚ ਇਸਤੇਮਾਲ ਕਰਨ । ਅੱਜ ਤੋਂ 18—20 ਸਾਲ ਪਹਿਲੌਂ ਦਾ ਜ਼ਮਾਨਾ ਹੋਰ ਸੀ ਤੇ ਅੱਜ ਦਾ ਹੋਰ ਹੈ । ਉਦੋਂ ਤਾਂ ਮਾਸਟਰ ਚੱਬਣ ਵਾਲੇ ਦਾਣੇ ਵੀ ਮੁੰਡਿਆਂ ਤੋਂ ਭਨਵਾ ਕੇ ਆਪਣੇ ਘਰਾਂ ਨੂੰ ਲੈ ਜਾਂਦੇ ਸਨ । ਪਰ ਹੁਣ ਇਸ ਬੁਰਾਈ ਦਾ ਇਹਨਾਂ ਹੀ ਮਾਸਟਰਾਂ ਦੇ ਇਖਲਾਕ ਤੇ ਅਸਰ ਨਹੀਂ ਪੈਂਦਾ ਬਲਕਿ ਇਹਨਾਂ ਤੋਂ ਪੜ੍ਹਨ ਵਾਲੇ ਬੱਚਿਆਂ ਤੇ ਵੀ ਪੈਂਦਾ ਹੈ । ਆਪਣੇ ਘਰ ਸੁੱਕਾ ਦੁਧ ਲੈ ਜਾਣ ਵਾਲੇ ਮਾਸਟਰ ਦੇ ਸਾਹਮਣੇ ਜੇ ਕੋਈ ਬੱਚਾ ਵੀ ਦੁਧ ਦੀ ਚੋਰੀ ਕਰਕੇ ਆਪਣੇ ਘਰ ਲੈ ਜਾਵੇ ਤਾਂ

ਕੀ ਉਹ ਉਸਨੂੰ ਚੋਰ ਕਹਿ ਸਕੇਗਾ ? ਬਿਲਕੁਲ ਨਹੀਂ ! ਜੇ ਕਹੇ ਗਾ ਤਾਂ ਆਪਣੇ ਆਪ ਵਲ ਤੱਕਣ ਤੋਂ ਬਗੈਰ । ਅਜਿਹੇ ਮਾਸਟਰਾਂ ਨੂੰ ਅੱਛੇ ਮਾਸਟਰਾਂ ਦੀ ਸੰਗਤ ਕਰਨੀ ਚਾਹੀ ਹੈ, ਚੋਰ ਮਾਸਟਰਾਂ ਦੀ ਨਹੀਂ । ਬੱਚੇ ਬੇਸ਼ਕ ਭੋਲੇ ਹੁੰਦੇ ਹਨ ਪਰ ਜੇ ਕੋਈ ਇਕ ਵਾਰ ਇਹਨਾਂ ਦੀਆਂ ਨਜ਼ਰਾਂ ਵਿਚੋਂ ਗਿਰ ਜਾਵੇ ਤਾਂ ਉਹ ਉਸਦੀ ਸਦਾ ਵਾਸਤੇ ਕਦਰ ਕਰਨੀ ਛੱਡ ਦਿੰਦੇ ਹਨ ਅਤੇ ਜਿਸ ਵਕਤ ਬੱਚੇ ਦੇ ਦਿਲ ਵਿਚੋਂ ਮਾਸਟਰ ਵਾਸਤੇ ਸਤਿਕਾਰ ਖਤਮ ਹੋ ਜਾਵੇ ਤਾਂ ਉਹ ਉਸ ਤੋਂ ਪੜ੍ਹ ਵੀ ਨਹੀਂ ਸਕਦਾ । ਅਜਿਹੇ ਮਾਸਟਰ ਦੇਸ਼ ਉਪਰ ਬੋਝ ਹਨ ।

———

# ਰੱਬ ਨੂੰ ਮਿਲਣ ਦਾ ਰਾਹ

ਇਕ ਇਨਸਾਨ ਦਾ ਮਜ਼ਬ੍ਹ ਨਾ ਹਿੰਦੂ, ਨਾ ਸਿੱਖ, ਨਾ ਮੁਸਲਮਾਨ ਅਤੇ ਨਾ ਈਸਾਈ ਹੁੰਦਾ ਹੈ। ਇਹ ਤਾਂ ਮਜ਼ਬ੍ਹੀ ਪੱਖਪਾਤ ਤੋਂ ਰਹਿਤ ਪ੍ਰਮਾਤਮਾ ਦਾ ਭੇਜਿਆ ਹੋਇਆ ਇਕ ਦੇਵਤਾ ਸਰੂਪ ਹੀ ਹੁੰਦਾ ਹੈ ਜਿਸ ਦੀ ਨਜ਼ਰ ਵਿਚ ਇਨਸਾਨੀਅਤ ਫਰਜ਼ ਤੋਂ ਉਪੱਰ ਕੋਈ ਦੂਸਰਾ ਧਰਮ ਨਹੀਂ ਹੁੰਦਾ। ਇਸਨੂੰ ਹਮੇਸ਼ਾ ਹੀ ਗੀਤਾ' ਗਰੰਥ, ਕੁਰਾਨ ਤੇ ਬਾਈਬਲ ਵਿਚੋਂ ਇਕੋ ਹੀ ਇਨਸਾਨ ਨਜ਼ਰ ਆਉਂਦਾ ਹੈ ਕਿਉਂਕਿ ਇਹ ਸਾਰੇ ਹੀ ਪਵਿੱਤਰ ਗਰੰਥ ਆਦਮੀ ਨੂੰ ਮੁਕੱਮਲ ਤੌਰ ਤੇ ਇਕ ਮਹਾਨ ਇਨਸਾਨ ਬਣਨ ਲਈ ਪ੍ਰੇਰਨਾ ਕਰਦੇ ਹਨ। ਇਕ ਸੱਚੇ ਇਨਸਾਨ ਦੀ ਕੋਈ ਵੀ ਜ਼ਾਤ ਨਹੀਂ ਹੁੰਦੀ ਅਤੇ ਨਾ ਹੀ ਇਕ ਇਨਸਾਨ ਜ਼ਾਤ ਪਾਤ ਦੇ ਵਿਤਕਰੇ ਵਿਚ ਪੈਂਦਾ ਹੈ। ਇਕ ਅੱਸ਼ਾ ਇਨਸਾਨ ਤਾਂ ਆਪਣੇ ਇਨਸਾਨੀ ਫਰਜ਼ਾਂ ਨੂੰ ਮੁਖ ਰਖਕੇ ਹੀ ਕੰਮ ਕਰਦਾ ਹੈ। ਜੇ ਅਸੀਂ ਮਜ਼ਬ੍ਹੀ ਕਟੜਤਾ ਨੂੰ ਨਾ ਮੁਖ ਰਖੀਏ ਤਾਂ ਸਾਡੇ ਸਾਰਿਆਂ ਵਿਚ ਫਰਕ ਹੀ ਕੀ ਹੈ ? ਸਾਡੇ ਵਿਚੋਂ ਕਿਸੇ ਦਾ ਦਿਲ ਕਰਦਾ ਹੈ ਤਾਂ ਉਹ ਕੇਸ ਰਖ ਲੈਂਦਾ ਹੈ, ਕੋਈ ਇਸ ਨੂੰ ਜ਼ਰੂਰੀ ਨਹੀਂ ਸਮਝਦਾ ਉਹ ਕਟਵਾ ਛਡਦਾ ਹੈ। ਆਪਣੀ ਆਪਣੀ ਮਰਜ਼ੀ ਦੇ ਅਨੁਸਾਰ ਕੋਈ ਗੀਤਾ,ਕੋਈ ਗ੍ਰੰਥ ਸਾਹਿਬ ਤੇ ਕੋਈ ਕੁਰਾਨ ਪੜ੍ਹ ਲੈਂਦਾ ਹੈ। ਕੋਈ ਮੰਦਰ ਜਾਂ ਗੁਰੂਦੁਆਰੇ ਵਿਚ ਜਾਕੇ ਆਪਣੀ ਪੂਜਾ ਪਾਠ ਕਰ ਲੈਂਦਾ ਹੈ, ਕੋਈ ਮਸੀਤ ਵਿਚ ਜਾਕੇ ਨਮਾਜ ਪੜ੍ਹਦਾ ਹੈ ਅਤੇ ਕੋਈ ਗਿਰਜੇ ਵਿਚ ਜਾਕੇ ਆਪਣੇ ਰੱਬ ਨੂੰ ਯਾਦ ਕਰ ਲੈਂਦਾ ਹੈ। ਇਹਨਾਂ ਸਾਰਿਆਂ ਪਵਿੱਤਰ ਸਥਾਨਾਂ ਵਿਚੋਂ ਪ੍ਰਮਾਤਮਾਂ ਦੇ ਨਾ ਦਾ ਅਮ੍ਰਿਤ ਵਰਸਦਾ ਰਹਿੰਦਾ ਹੈ ਤੇ ਇਹ ਅਮ੍ਰਿਤ ਕਦੇ ਇਹ ਨਹੀਂ ਵੇਖਦਾ ਕਿ ਇਹ ਹਿੰਦੂ ਹੈ ਜਾਂ ਸਿੱਖ, ਮੁਸਲਮਾਨ ਹੈ ਜਾਂ ਈਸਾਈ। ਸਭ ਦੇ ਮਨਾਂ ਨੂੰ ਸ਼ੁਧ ਕਰਦਾ ਹੈ ਅਤੇ ਸ਼ਾਂਤੀ ਪਹੁੰਚਾਉਂਦਾ ਹੈ। ਲੇਕਿਨ ਸੋਚਣ ਵਾਲੀ ਗਲ ਤਾਂ

ਇਹ ਹੈ ਕਿ ਜਦੋਂ ਪ੍ਰਮਾਤਮਾਂ ਇਹਨਾਂ ਸਾਰਿਆਂ ਵਿਚ ਕੋਈ ਫਰਕ ਨਹੀਂ ਸਮਝਦਾ ਤਾਂ ਓਸ ਦੇ ਚੇਲੇ, ਜਹਿੜ ਹਮੇਸ਼ਾ ਉਸ ਦੇ ਨਾਮ ਦਾ ਹੀ ਪ੍ਰਚਾਰ ਕਰਦੇ ਰਹਿੰਦੇ ਹਨ, ਕਿਉਂ ਫਰਕ ਸਮਝਦੇ ਹਨ। ਇਸ ਤੋਂ ਸਾਫ ਜ਼ਾਹਰ ਹੈ ਕਿ ਪ੍ਰਮਾਤਮਾਂ ਦੇ ਚੇਲੇ ਉਸਦੇ ਨਾਮ ਦਾ ਪ੍ਰਚਾਰ ਤਾਂ ਕਰਦੇ ਹਨ ਪਰ ਜਿਸ ਰਸਤੇ ਤੇ ਉਹ ਆਪ ਚਲਦਾ ਹੈ ਉਸਨੂੰ ਅਪਨਾਉਣ ਵਾਸਤੇ ਤਿਆਰ ਨਹੀਂ ਹਨ। ਸਾਡਾ ਕਈ ਵੀ ਪਵਿੱਤਰ ਗਰੰਥ ਐਸਾ ਨਹੀਂ ਹੈ ਜਿਸ ਵਿਚ ਇਹ ਲਿਖਿਆ ਹੋਵੇ ਕਿ ਪ੍ਰਮਾਤਮਾ ਦੀ ਦਰਗਾਹ ਵਿਚ ਮਜ਼ਬ੍ਹ ਨੂੰ ਵੇਖਕੇ ਜਾਂ ਜ਼ਾਤ ਪਾਤ ਵੇਖਕੇ ਜਗ੍ਹਾ ਮਿਲਦੀ ਹੈ। ਉਥੇ ਤਾਂ ਅੱਛੇ ਕੰਮ ਅਤੇ ਇਨਸਾਨੀ ਫਰਜ਼ ਵਖੇ ਜਾਂਦੇ ਹਨ। ਪ੍ਰਮਾਤਮਾ ਇਹ ਵੀ ਨਹੀਂ ਚਾਹੁੰਦਾ ਕਿ ਸਾਰਾ ਦਿਨ ਉਸ ਦਾ ਨਾਮ ਹੀ ਜਪਿਆ ਜਾਵੇ ਕਿਉ ਕਿ ਪ੍ਰਮਾਤਮਾ ਨੂੰ ਕਿਸੇ ਵੀ ਚੀਜ਼ ਦੀ ਇਛਾ ਨਹੀਂ ਹੈ ਅਤੇ ਉਹ ਆਪਣੀ ਤਾਰੀਫ ਕਰਵਾਉਣ ਨੂੰ ਵੀ ਜ਼ਰੂਰੀ ਨਹੀਂ ਸਮਝਦਾ। ਅਗਰ ਉਹ ਆਪਣੀ ਵਡਿ-ਆਈ ਕਰਨ ਵਾਲੇ ਨੂੰ ਹੀ ਚੰਗਾ ਸਮਝਦਾ ਹੋਵੇ ਤਾਂ ਉਹਦੇ ਘਰ ਵਿਚ ਤਾਂ ਪਖੰਡੀ ਮਲਾਂ ਕਾਜ਼ੀਆਂ ਪਾਧ ਪੰਡਤਾਂ, ਭਾਈਆਂ ਤੇ ਪਾਦਰੀਆਂ ਨੂੰ ਹੀ ਜਗ੍ਹਾ ਮਿਲੇ। ਪਰ ਉਹ ਤਾਂ ਪਖੰਡੀਆਂ ਤੋਂ ਨਫਰਤ ਵੀ ਕਰਦਾ ਹੈ। ਉਸਦਾ ਤਾਂ ਇਕੋ ਇਕ ਉਪਦੇਸ਼ ਹੈ ਕਿ ਪ੍ਰਮਾਤਮਾ ਨੂੰ ਮੁੱਖ ਰਖਕੇ ਇਨਸਾਨਾਂ ਨਾਲ ਇਨਸਾਨਾਂ ਵਾਲਾ ਕੰਮ ਕਰੋ। ਇਨਸਾਨੀਅਤ ਤੋਂ ਗਿਰੇ ਲੋਕਾਂ ਨੂੰ ਉਸਦੇ ਘਰ ਵਿਚ ਕੋਈ ਜਗ੍ਹਾ ਨਹੀਂ ਮਿਲਦੀ। ਉਹ ਖੁਦ ਦਿਲ ਦਾ ਸਾਫ ਹੈ ਅਤੇ ਇਨਸਾਨਾਂ ਵਿਚ ਸਚਾਈ ਚਾਹੁੰਦਾ ਹੈ। ਜੇ ਅਸੀਂ ਕਿਸੇ ਆਦਮੀ ਨਾਲ ਜ਼ੁਲਮ ਕਰਦੇ ਹਾਂ ਤਾਂ ਉਹ ਪ੍ਰਮਾਤਮਾ ਨਾਲ ਹੀ ਹੁੰਦਾ ਹੈ, ਕਿਉਂਕਿ ਪ੍ਰਮਾਤਮਾ ਹਰ ਇਨਸਾਨ ਦੇ ਹਿਰਦੇ ਵਿਚ ਵਸਦਾ ਹੈ। ਉਹ ਦਿਸਦਾ ਉਸਨੂੰ ਹੈ ਜਿਹੜਾ ਪੂਰੇ ਤੌਰ ਤੇ ਇਨਸਾਨੀਅਤ ਦਾ ਪੁਜਾਰੀ ਹੋਵੇ। ਮਜ਼ਬੀ ਕਟੜਤਾ ਰਖਣ ਵਾਲਿਆਂ ਤੋਂ ਉਹ ਘਿਰਨਾ ਕਰਦਾ ਹੈ। ਇਕ ਇਨਸਾਨ ਪ੍ਰਮਾਤਮਾ ਨੂੰ ਤਦ ਹੀ ਪਾ ਸਕਦਾ ਹੈ ਜਦ ਕਿ ਉਹ ਆਪਣੇ ਦੁਆਲਿਉਂ ਮਜ਼ਬਾਂ ਦੀਆਂ ਦੀਵਾਰਾਂ ਤੋੜਕੇ ਸਾਹਮਣੇ ਖਲੋਤੀ ਇਨਸਾਨੀਅਤ ਨੂੰ ਜਾ ਅਪਨਾਏ।

———

# ਵਿਚਾਰੇ ਫੈਕਟਰੀ ਮਜ਼ਦੂਰਾਂ ਦੀ ਹਾਲਤ

ਕਾਰਖਾਨਿਆਂ ਵਿਚ ਕੰਮ ਕਰਨ ਵਾਲੇ ਮਿਹਨਤੀ ਵੀ ਹੁੰਦੇ ਹਨ ਅਤੇ ਨਰਮ ਦਿਲ ਵੀ। ਇਹਨਾਂ ਦੀ ਮਿਹਨਤ ਸਦਕਾ ਹੀ ਅਜ ਦੇਸ਼ ਦੀ ਹਾਲਤ ਸੁਧਰੀ ਹੋਈ ਨਜ਼ਰ ਆ ਰਹੀ ਹੈ। ਅਜ ਅਸੀਂ ਆਪਣੇ ਦੇਸ਼ ਵਲ ਜਿਧਰ ਵੀ ਨਜ਼ਰ ਮਾਰੀਏ ਇੰਡਸਟਰੀ ਹੀ ਇੰਡਸਟਰੀ ਨਜ਼ਰ ਆਉਂਦੀ ਹੈ, ਅਤੇ ਹਰ ਪਾਸੇ ਇਹ ਮਿਹਨਤੀ ਲੋਕ ਆਪਣੀ ਜਾਨ ਤੋੜ ਕੇ ਕੰਮ ਕਰ ਰਹੇ ਹਨ ਅਤੇ ਦੇਸ਼ ਨੂੰ ਖੁਸ਼ਹਾਲ ਬਣਾਈ ਜਾ ਰਹੇ ਹਨ। ਲੇਕਿਨ ਏਨੀ ਮਿਹਨਤ ਦੇ ਬਾਵਜੂਦ ਵੀ ਕਈ ਫੈਕਟਰੀਆਂ ਦੇ ਮਾਲਕ ਇਨ੍ਹਾਂ ਨੂੰ ਪੂਰੇ ਅਧਿਕਾਰ ਦੇਣ ਵਾਸਤੇ ਤਿਆਰ ਨਹੀਂ ਹਨ। ਕੋਈ ਵਿਰਲਾ ਹੀ ਮਾਲਕ ਹੋਵੇਗਾ ਜਿਹੜਾ ਇਹਨਾਂ ਦੀ ਤਨੋਂ ਮਨੋਂ ਲਾ ਕੇ ਕੀਤੀ ਹੋਈ ਮਿਹਨਤ ਦਾ ਫਲ ਦੇ ਸਕੇ, ਨਹੀਂ ਤਾਂ ਆਮ ਸਰਮਾਏਦਾਰ ਇਹਨਾਂ ਦੇ ਜਜ਼ਬਾਤਾਂ, ਇਹਨਾਂ ਦੀਆਂ ਖੁਆਹਸ਼ਾਤਾਂ ਅਤੇ ਇਹਨਾਂ ਦੇ ਮਨੋਭਾਵਾਂ ਦਾ ਕਤਲ ਹੀ ਕਰਦ ਨਜ਼ਰ ਆਉਂਦੇ ਹਨ। ਫ਼ਿਰ ਵੀ ਇਹ ਵਿਚਾਰੇ ਸਭ ਕੁਝ ਬਰਦਾਸ਼ਤ ਕਰਦੇ ਹੋਏ, ਆਪਣੀ ਪੂਰੀ ਈਮਾਨਦਾਰੀ ਨਾਲ ਕੰਮ ਕਰਦੇ ਹੋਏ ਆਪਣੇ ਮਾਲਕ ਨੂੰ ਵਧ ਤੋਂ ਵਧ ਅਮੀਰ ਬਣਾਉਣ ਬਾਰੇ ਲੋਚਦੇ ਹਨ। ਇਹੀ ਇਕ ਫਰਕ ਹੈ ਸੱਚੀ ਤੇ ਝੂਠੀ ਕਮਾਈ ਵਿਚ। ਇਕ ਕੀ ਕੁਝ ਸੋਚਦਾ ਹੈ ਅਤੇ ਦੂਸਰਾ ਉਸ ਨਾਲ ਕਿਸ ਤਰ੍ਹਾਂ ਦਾ ਵਿਵਹਾਰ ਕਰਦਾ ਹੈ। ਕਦੇ ਇਸ ਪੈਸੇ ਦੇ ਪੁੱਤਰ ਮਾਲਕ ਨੇ ਇਹ ਨਹੀਂ ਸੋਚਿਆ ਕਿ "ਇਹ ਉਹ ਮਜ਼ਦੂਰ ਹੈ ਜਿਸਨੇ ਉਸਨੂੰ ਜ਼ਮੀਨ ਤੋਂ ਚੁਕ ਕੇ ਅਸਮਾਨ ਉਪਰ ਪਹੁੰਚਾ ਦਿੱਤਾ, ਇਸ ਦੇ ਰਹਿਣ ਵਾਸਤੇ ਬੰਗਲੇ ਬਣਾ ਦਿਤੇ। ਆਪ ਫਾਕੇ ਕਟਦਾ ਹੈ ਤੇ ਝੁਗੀਆਂ ਵਿਚ ਸੌਂਦਾ ਹੈ। ਇਹ ਸਾਂਡੇ ਮਾਲਕਾਂ ਵਿਚ ਖਾਸ ਕਮਜ਼ੋਰੀ ਹੈ। ਇਹਨਾਂ ਨੂੰ ਮਜਦੂਰਾਂ ਦੇ ਜਜ਼ਬਾਤਾਂ ਦੀ ਕਦਰ ਕਰਨੀ ਚਾਹੀਦੀ ਹੈ ਅਤੇ ਸਮੇਂ ਦੇ ਮੁਤਾਬਕ ਆਪਣੇ ਆਪ ਨੂੰ ਬਦਲ ਵੀ

ਲੈਣਾ ਚਾਹੀਦਾ ਹੈ। ਅਜ ਕੋਈ ਵੀ ਕੰਮ ਕਰਨ ਵਾਲਾ ਐਸਾ ਨਹੀਂ ਹੈ ਜਿਸਨੂੰ ਕਾਨੂੰਨ ਦੇ ਬਾਰੇ ਵਿਚ ਥੋੜੀ ਬਹੁਤੀ ਵਾਕਫ਼ੀਅਤ ਨਾ ਹੋਵੇ। ਪੈਸੇ ਵਾਲੇ ਤਾਂ ਹਮੇਸ਼ਾਂ ਹੀ ਕਾਨੂੰਨ ਤੋੜਦੇ ਤੇ ਬਣਾਂਦੇ ਰਹਿੰਦੇ ਹਨ ਪਰ ਇਹਨਾਂ ਨੂੰ ਇਕ ਮਜ਼ਦੂਰ ਨੂੰ ਐਨਾ ਮਜਬੂਰ ਨਹੀਂ ਕਰਨਾ ਚਾਹੀਦਾ ਕਿ ਉਹ ਵੀ ਇਹਨਾਂ ਦੀ ਤਰਾਂ ਕਾਨੂੰਨ ਤੋੜਨ ਦੀ ਹਿੰਮਤ ਕਰ ਸਕੇ। ਅਜਿਹੇ ਸਰਮਾਏਦਾਰਾਂ ਨੂੰ, ਜਿਸ ਤਰ੍ਹਾਂ ਕੋਈ ਕਮਜ਼ੋਰ ਦਿਲ ਇਨਸਾਨ, ਥੋੜੇ ਥੋੜੇ ਪਾਣੀ ਨੂੰ ਰੋਕਕੇ, ਇਕ ਭਿਆਨਕ ਹੜ ਬਣਾ ਕੇ, ਆਪ ਵੀ ਤਬ੍ਹਾ ਹੋ ਜਾਂਦਾ ਹੈ ਅਤੇ ਦੂਸਰਿਆਂ ਨੂੰ ਵੀ ਕਰਦਾ ਹੈ, ਐਥੋਂ ਤਕ ਕਿਸੇ ਨੂੰ ਮਜ਼ਬੂਰ ਨਹੀਂ ਕਰਨਾ ਚਾਹੀਦਾ।

ਮਿਹਨਤੀ ਆਦਮੀ ਹਮੇਸ਼ਾ ਹੀ ਸਚਾ ਤੇ ਸੁਚਾ ਹੁੰਦਾ ਹੈ। ਉਸਦੇ ਮਨ ਵਿਚੋਂ ਸਚਾਈ ਹਮੇਸ਼ਾਂ ਹੀ ਉਮਲ ਉਮਲ ਕੇ ਫੁਆਰਿਆਂ ਵਾਂਗ ਨਿਕਲਦੀ ਰਹਿੰਦੀ ਹੈ। ਜੇ ਉਸ ਦੇ ਦਿਲ ਵਿਚ ਥੋੜ੍ਹਾ ਬਹੁਤਾ ਵੀ ਕਪਟ ਹੋਵੇ ਤਾਂ ਉਹ ਪੂਰੀ ਤਰ੍ਹਾਂ ਮਿਹਨਤ ਨਾਲ ਕੰਮ ਨਹੀਂ ਕਰ ਸਕਦਾ। ਇਹ ਹਮੇਸ਼ਾ ਆਪਣੇ ਮਾਲਕ ਦਾ ਭਲਾ ਸੋਚਦੇ ਹਨ। ਜੇ ਫੇਰ ਵੀ ਇਹ ਸਰਮਾਏਦਾਰ ਇਨ੍ਹਾਂ ਵਿਚਾਰਿਆਂ ਨਾਲ ਬੁਰਾ ਵਰ-ਤਾਓ ਕਰਦਾ ਹੈ ਤਾਂ ਉਹ ਹੰਕਾਰੀ ਲਾਜ਼ਮੀ ਤੌਰ ਤੇ ਆਪਣੀ ਇਜ਼ਤ ਖਰਾਬ ਕਰ ਬੈਠੇਗਾ ਕਿਉਂਕਿ ਵਕਤ ਐਸਾ ਆ ਰਿਹਾ ਹੈ ਕਿ ਇਸ ਲੁੱਟ ਕਸੁਟ ਨੂੰ ਖਤਮ ਕਰਕੇ ਹੀ ਦਮ ਲਵੇਗਾ।

———

# ਬੂਟ ਪਾਲਸ਼ ਕਰਨ ਵਾਲੇ

ਅਸੀਂ ਕੰਮ ਕੋਈ ਛੋਟਾ ਕਰੀਏ ਜਾ ਵਡਾ, ਉਸ ਵਿਚ ਕੁਰੱਪਸ਼ਨ ਜ਼ਰੂਰ ਕਰਦੇ ਹਾਂ। ਜੇ ਕੋਈ ਮਜ਼ਦੂਰ ਹੈ ਤਾਂ ਉਹ ਆਪਣੀ ਹਸੀਅਤ ਦੇ ਮੁਤਾਬਕ ਭ੍ਰਿਸ਼ਟਾਚਾਰ ਕਰਦਾ ਹੈ ਅਤੇ ਜੇ ਕੋਈ ਪੈਸੇ ਵਾਲਾ ਹੈ ਤਾਂ ਉਹ ਆਪਣੀ ਹਸੀਅਤ ਦੇ ਮੁਤਾਬਕ ਭ੍ਰਿਸ਼ਟਾਚਾਰ ਕਰਦਾ ਹੈ। ਇਹ ਬਿਲਕੁਲ ਠੀਕ ਹੈ ਕਿ ਗਰੀਬ ਆਪਣਾ ਪੇਟ ਪਾਲਣ ਵਾਸਤੇ ਹੇਰਾ ਫੇਰੀ ਕਰਦਾ ਹੈ ਅਤੇ ਅਮੀਰ ਆਪਣੀ ਐਸ਼ ਪ੍ਰਸਤੀ ਵਾਸਤੇ। ਇਕ ਥੋੜੇ ਪੈਸਿਆਂ ਦੀ ਹੇਰਾ ਫੇਰੀ ਕਰਦਾ ਹੈ ਅਤੇ ਇਕ ਜ਼ਿਆਦਾ ਪੈਸਿਆਂ ਦੀ। ਪਰ ਸੋਚਣ ਵਾਲੀ ਗਲ ਤਾਂ ਇਹ ਹੈ ਕਿ ਹੈ ਤਾਂ ਇਹ ਵੀ ਭ੍ਰਿਸ਼ਟਾਚਾਰ। ਜ਼ਹਿਰ ਦੀ ਮਿਕਦਾਰ ਬੇਸ਼ਕ ਥੋੜੀ ਹੋਵੇ ਲੇਕਿਨ ਹੁੰਦੀ ਤਾਂ ਓਹ ਸ਼ਰੀਰ ਨੂੰ ਖਤਮ ਕਰਨ ਵਾਸਤੇ ਹੀ ਹੈ। ਅਜ ਅਸੀਂ ਵੇਖਦੇ ਹਾਂ ਕਿ ਸਾਡੇ ਮੁਲਕ ਵਿਚ ਇਕ ਬੂਟ ਪਾਲਸ਼ ਕਰਨ ਵਾਲੇ ਤੋਂ ਲੈ ਕੇ ਇਕ ਮਨਿਸਟਰ ਤਕ ਸਭ ਕੁਰੱਪਸ਼ਨ ਕਰਦੇ ਹਨ ਅਤੇ ਆਪਣਾ ਆਪਣਾ ਗੁਨਾਹ ਲਕੋਣ ਵਾਸਤੇ ਇਕ ਦੂਜੇ ਤੇ ਇਲਜ਼ਾਮ ਲਗਾਕੇ ਆਪਣੇ ਆਪ ਨੂੰ ਨਿਰਦੋਸ਼ੀ ਸਾਬਤ ਕਰਨ ਦੀ ਕੋਸ਼ਿਸ਼ ਕਰਦੇ ਹਨ। ਕਿਸੇ ਪਾਲਸ਼ ਕਰਨ ਵਾਲੇ ਕੋਲ ਕੋਈ ਅਣਜਾਣ ਆਦਮੀ ਚਲਾ ਜਾਵੇ ਤਾਂ ਉਸ ਕੋਲੋਂ ਕਰੀਮ ਪਾਲਸ਼ ਕਰਨ ਦਾ ਸਵਾ ਰੁਪੈ ਹੀ ਲੈ ਲੈਂਦਾ ਹੈ ਅਤੇ ਜੇ ਕੋਈ ਸਮਝਦਾਰ ਹੋਵੇ ਤਾਂ ਉਸ ਕੋਲੋਂ ਵੀਹ ਨਵੇਂ ਪੈਸੇ ਹੀ ਲੈਣੇ ਠੀਕ ਸਮਝਦਾ ਹੈ। ਇਸ ਤੋਂ ਵਡੀ ਕੁਰੱਪਸ਼ਨ ਹੋ ਕੀ ਸਕਦੀ ਹੈ। ਵੀਹ ਪੈਸੇ ਦੇ ਸੌਦੇ ਵਿਚ ਇਕ ਰੁਪੈ ਪੰਜ ਪੈਸੇ ਦੀ ਹੇਰਾ ਫੇਰੀ ਤਾਂ ਕੋਈ ਵਡੇ ਤੋਂ ਵਡਾ ਦੁਕਾਨਦਾਰ ਵੀ ਨਹੀਂ ਕਰਦਾ। ਫੇਰ ਇਹਨਾਂ ਨੇ ਪੈਸੇ ਵੀ ਤਾਂ ਫਿਲਮਾਂ ਉਪਰ ਹੀ ਖਰਾਬ ਕਰਨੇ ਹੁੰਦੇ ਹਨ। ਕਿਸੇ ਸਿਨਮੇ ਵਿਚ ਚਲੇ ਜਾਓ, ਉਸ ਵਿਚ ਚਾਰ ਸੌ ਆਦਮੀ ਫਿਲਮ ਵੇਖ ਰਹੇ ਹੋਣ ਤਾਂ ਲਾਜ਼ਮੀ ਹੈ ਕਿ ਬੂਟ ਪਾਲਸ਼ ਕਰਨ ਵਾਲਿਆਂ ਤੇ ਰਿਕਸ਼ਾ ਚਲਾਉਣ ਵਾਲਿਆਂ ਦੀ ਗਿਣਤੀ ਤਿੰਨ ਸੌ ਤੋਂ ਘਟ ਨਹੀਂ ਹੋਣੀ। ਪਹਿਲਾਂ ਪੈਸੇ ਹੇਰਾ ਫੇਰੀ ਨਾਲ ਇਕੱਠੇ ਕਰਨੇ

ਤੇ ਬਾਦ ਵਿਚ ਉਹਨਾਂ ਨੂੰ ਬਗੈਰ ਜ਼ਰੂਰਤ ਤੋਂ ਭੈੜੇ ਕੰਮ ਤੇ ਬਰਬਾਦ ਕਰ ਦੇਣਾ। ਇਸ ਤੋਂ ਬੁਰਾ ਇਖਲਾਕ ਹੋਰ ਕੀ ਹੈ। ਉਂਜ ਇਹ ਲੋਗ ਆਪਣੇ ਆਪ ਨੂੰ ਗਰੀਬ ਆਖਦੇ ਹਨ। ਇਹਨਾਂ ਨੂੰ ਰੋਟੀ ਨਾ ਮਿਲੇ ਕੋਈ ਪ੍ਰਵਾਹ ਨਹੀਂ। ਗਲ੍ਹ ਵਿਚ ਲੀਰਾਂ ਪਾਈਆਂ ਹੋਣ ਕੋਈ ਫਿਕਰ ਨਹੀਂ ਪਰ ਫਿਲਮ ਵਖਣ ਵਾਸਤੇ ਜ਼ਰੂਰ ਪੈਸੇ ਹੋਣੇ ਚਾਹੀਦੇ ਹਨ। ਅਗਰ ਇਕ ਮਮੂਲੀ ਆਦਮੀ ਜਿਹੜਾ ਬੂਟ ਪਾਲਸ਼ ਕਰਦਾ ਹੈ ਨਜਾਇਜ਼ ਪੈਸੇ ਕਮਾ ਕੇ ਐਸ਼ ਕਰਨੀ ਚਾਹੁੰਦਾ ਹੈ ਤਾਂ ਇਕ ਪੈਸੇ ਵਾਲਾ ਜਿਸਨੇ ਲੱਖਾਂ ਰੁਪੈ ਕੰਮ ਉੱਪਰ ਖਰਚ ਕੀਤੇ ਹੁੰਦੇ ਹਨ ਕਿਉਂ ਨਾ ਭ੍ਰਿਸ਼ਟਾਚਾਰ ਕਰੇ। ਕੁਰੱਪਸ਼ਨ ਖਤਮ ਕਰਨ ਵਾਸਤੇ ਤਾਂ ਹਰ ਇਕ ਇਨਸਾਨ ਨੂੰ ਦਿਲ ਦਾ ਸਾਫ ਹੋਣਾ ਲਾਜ਼ਮੀ ਹੈ, ਭਾਵੇਂ ਕੋਈ ਗਰੀਬ ਹੈ ਜਾਂ ਕੋਈ ਅਮੀਰ। ਅਗਰ ਅਸੀਂ ਇਕ ਦੂਜੇ ਉਪਰ ਇਸ ਤਰ੍ਹਾਂ ਇਲਜ਼ਾਮ ਲਗਾਂਦੇ ਰਹਾਂਗੇ ਤਾਂ ਕੁਰਪਸ਼ਨ ਖਤਮ ਨਹੀਂ ਹੋ ਸਕਦੀ। ਹਰ ਦੇਸ਼ ਵਾਸੀ ਦਾ ਫਰਜ਼ ਹੈ ਕਿ ਉਹ ਦੂਸਰੇ ਨੂੰ ਗੁਨਾਹਗਾਰ ਕਹਿਣ ਤੋਂ ਪਹਿਲਾਂ ਆਪਣੇ ਆਪ ਨੂੰ ਸੁਧਾਰੇ ਤਦ ਹੀ ਦੇਸ਼ ਤਰੱਕੀ ਕਰ ਸਕਦਾ ਹੈ ਅਤੇ ਤਦ ਹੀ ਗਰੀਬਾਂ ਦੀ ਹਾਲਤ ਦਾ ਸੁਧਾਰ ਹੋ ਸਕਦਾ ਹੈ।

———

# ਅਖਬਾਰ ਨਵੀਸ

ਵਿਦਵਾਨ ਲੇਖਕ ਦਾ ਕੰਮ ਹੁੰਦਾ ਹੈ ਕਿ ਉਹ ਪਾਠਕਾਂ ਦਾ ਜੀਵਨ ਉਚੱਾ ਤੇ ਸੁੱਚਾ ਬਣਾਉਣ ਵਿਚ ਸਹਾਇਤਾ ਕਰੇ। ਵਿਸ਼ਾਲ ਬੁਧੀ ਵਾਲਾ ਲੇਖਕ ਸਮਾਜ ਦੇ ਔਗਣ ਦੱਸ ਕੇ, ਲੋਕਾਂ ਦਾ ਜੀਵਨ ਤਰੱਕੀ ਦੇ ਰਸਤੇ ਉਤੇ ਪਾਕੇ ਪ੍ਰਫੁੱਲਤ ਬਣਾ ਦਿੰਦਾ ਹੈ। ਇਕ ਲੇਖਕ ਵਿਚ ਹੀ ਐਨੀ ਤਾਕਤ ਹੁੰਦੀ ਹੈ ਕਿ ਉਹ ਕਮਜ਼ੋਰ ਤੋਂ ਕਮਜ਼ੋਰ ਆਦਮੀ ਦੇ ਦਿਲ ਵਿੱਚ ਆਤਮ ਵਿਸ਼ਵਾਸ ਭਰਕੇ ਉਸਨੂੰ ਦੇਸ਼ ਤੋਂ ਜਾਨਾਂ ਵਾਰਨ ਵਾਲਿਆਂ ਦੀ ਕਤਾਰ ਵਿਚ ਲਿਆ ਖੜ੍ਹਾ ਕਰਦਾ ਹੈ ਅਤੇ ਇਕ ਲੇਖਕ ਵਿਚ ਹੀ ਐਨੀ ਤਾਕਤ ਹੁੰਦੀ ਹੈ ਕਿ ਉਹ ਆਪਣੇ ਦੇਸ਼ ਦੀ ਮਿੱਟੀ ਨੂੰ ਦੁਨੀਆਂ ਭਰ ਦੇ ਕੁਲ ਖਜ਼ਾਨਿਆਂ ਨਾਲੋ ਕੀਮਤੀ ਦੱਸ ਕੇ, ਉਸ ਲਈ ਸਤਿਕਾਰ ਭਰ ਦਿੰਦਾ ਹੈ। ਵਿਦਵਾਨ ਲੇਖਕਾਂ ਦੀਆਂ ਕਿਤਾਬਾਂ ਵਿਚੋਂ ਤਾਂ ਦੇਸ਼ ਪਿਆਰ ਫੁਆਰਿਆਂ ਵਾਂਗ ਬਾਹਰ ਨਿਕਲਦਾ ਦਿਸਦਾ ਹੈ ਤੇ ਉਹਨਾਂ ਦੀਆਂ ਲਿਖਤਾਂ ਦੇਸ਼ ਵਾਸੀਆਂ ਨੂੰ ਹਰ ਬੁਰਾਈ ਤੋਂ ਰੋਕ ਕੇ ਉਹਨਾਂ ਦਾ ਆਚਰਣ ਗੰਗਾ ਜਲ ਦੀ ਤਰਾਂ ਪਵਿੱਤਰ ਬਣਾ ਦਿੰਦੀਆਂ ਹਨ।

ਸਾਹਿਤ ਹੀ ਦੇਸ਼ ਦੇ ਆਚਰਣ ਨੂੰ ਵਿਗਾੜਦਾ ਹੈ ਅਤੇ ਸੁਆਰਦਾ ਹੈ। ਚੰਗਾ ਸਾਹਿਤ ਦੇਸ਼ ਵਾਸੀਆਂ ਵਿਚ ਈਮਾਨਦਾਰੀ ਦਾ ਜਜ਼ਬਾ ਭਰਕੇ, ਉਹਨਾਂ ਨੂੰ ਸੱਚਾ ਤੇ ਸੁੱਚਾ ਬਣਨ ਤੇ ਬੁਰਾਈਆਂ ਤੋਂ ਬਚਣ ਲਈ ਪ੍ਰੇਰਦਾ ਹੈ। ਬੁਰਾ ਸਾਹਿਤ ਦੇਸ਼ ਦੇ ਆਚਰਣ ਨੂੰ ਤਬਾਹ ਕਰਕੇ ਲੋਕਾਂ ਨੂੰ ਗੰਦੇ ਵਾਯੂ ਮੰਡਲ ਵਿਚ ਸੁੱਟ ਦਿੰਦਾ ਹੈ ਤੇ ਉਹਨਾ ਦੀ ਜ਼ਿੰਦਗੀ ਨੂੰ ਦੁੱਖਾਂ ਭਰਿਆ ਬਣਾਕੇ ਉਹਨਾਂ ਦੀ ਝੋਲੀ ਵਿਚ ਠੋਕਰਾਂ ਹੀ ਠੋਕਰਾਂ ਪਾਕੇ ਦਰ ਦਰ ਰਲਾਉਂਦਾ ਹੈ। ਅੱਜ ਅਸੀਂ ਆਪਣੇ ਦੇਸ਼ ਵਲ ਧਿਆਨ ਨਾਲ ਦੇਖੀਏ ਤਾਂ ਸਾਡੇ ਦਿਲ ਵਿਚ ਉਹਨਾਂ ਮਹਾਨ ਲੇਖਕਾਂ ਬਾਰੇ ਬੜਾ ਹੀ ਸਤਿਕਾਰ ਹੈ

ਜਿਹਨਾਂ ਨੇ ਦੇਸ਼ ਦੀ ਮੰਦਹਾਲੀ ਨੂੰ ਖੁਸ਼ਹਾਲੀ ਵਿਚ ਬਦਲਣ ਲਈ ਆਪਣੀ ਪੂਰੀ ਪੂਰੀ ਵਾਹ ਲਾ ਦਿੱਤੀ ਤੇ ਆਪਣੀ ਪਵਿੱਤਰ ਕਲਮ ਨਾਲ ਅੰਗਰੇਜ਼ ਵਰਗੇ ਜ਼ਾਲਮ ਸਾਮਰਾਜ ਨੂੰ ਦੇਸ਼ ਵਿਚੋਂ ਨਿਕਲ ਜਾਣ ਲਈ ਮਜਬੂਰ ਕਰ ਦਿਤਾ। ਪਰ ਇਸਦੇ ਉਲਟ ਸਾਡੇ ਦੇਸ਼ ਵਿਚ ਕਈ ਇਹੋ ਜਿਹੇ ਕਿਤਾਬਾਂ ਲਿੱਖਣ ਵਾਲੇ ਤੇ ਅਖਬਾਰ ਨਵੀਸ ਵੀ ਹਨ ਜਿਨ੍ਹਾਂ ਨੇ ਕਸਮ ਹੀ ਚੁਕ ਲਈ ਹੈ ਕਿ ਉਹ ਦੇਸ਼ ਵਾਸੀਆਂ ਦਾ ਆਚਰਨ ਤਬਾਹ ਕਰਕੇ ਹੀ ਅਰਾਮ ਕਰਨਗੇ। ਉਹ ਕਾਫੀ ਹੱਦ ਤਕ ਸਫਲ ਵੀ ਹੋ ਚੁਕੇ ਹਨ। ਇਹ ਸਫਲਤਾ ਉਨ੍ਹਾਂ ਦੇ ਜ਼ਲੀਲ ਪੁਣੇ ਦੀ ਹੈ, ਜਿਹੜਾ ਉਹਨਾਂ ਦੇ ਭੈੜੇ ਖਿਆਲਾਂ ਵਿਚੋਂ ਬਹੁਤ ਹੀ ਗੰਦੀ ਬਦਬੂ ਦੀ ਸ਼ਕਲ ਵਿਚ ਨਿਕਲਦਾ ਹੈ। ਕਿਸੇ ਦੀ ਲਿਖਤ ਨਾਲ ਉਸਦੇ ਮਨ ਦੇ ਮੁਕੰਮਲ ਭਾਵ ਜ਼ਾਹਰ ਹੋ ਜਾਂਦੇ ਹਨ ਜਿਵੇਂ ਜੇ ਅਸੀਂ ਫੁੱਲਾਂ ਪਾਸ ਜਾਈਏ ਤਾਂ ਉਹ ਸਾਨੂੰ ਖੁਸ਼ਬ ਦਿੰਦੇ ਹਨ ਪਰ ਜੇ ਅਸੀਂ ਗੰਦੇ ਥਾਂ ਚਲੇ ਜਾਈਏ ਤਾਂ ਉਥੋਂ ਬੁਦਬੂ ਹੀ ਆਂਉਦੀ ਹੈ ਕਿਉਂਕਿ ਫੁਲਾਂ ਦਾ ਕੰਮ ਖੁਸ਼ਬੂ ਦੇਣਾ ਹੀ ਹੁੰਦਾ ਹੈ ਅਤੇ ਗੰਦੇ ਦਾ ਕੰਮ ਬਦਬੂ ਦੇਣਾ ਹ ਦਾ ਹੈ। ਕੋਈ ਚੰਗੇ ਆਚਰਨ ਦਾ ਆਦਮੀ ਹੋਵੇ ਤਾਂ ਉਹ ਚੰਗੀ ਗਲ ਕਰਦਾ ਹੈ ਅਤੇ ਜੇ ਕੋਈ ਬੁਰੇ ਵਿਚਾਰਾਂ ਦਾ ਆਦਮੀ ਹੋਵੇ ਤਾਂ ਉਸਦੇ ਮਨ ਵਿਚੋਂ ਬੁਰੀ ਗਲ ਨਿਕਲਦੀ ਹੈ। ਅੱਜ ਅਸੀਂ ਇਹੋ ਜਿਹੀਆਂ ਕਿਤਾਬਾਂ ਤੇ ਗੰਦੇ ਅਖਬਾਰਾਂ ਤੇ ਜੇ ਨਜ਼ਰ ਮਾਰੀਏ ਤਾਂ ਉਹਨਾਂ ਦੇ ਲਿਖਣ ਵਾਲਿਆਂ ਦਾ ਇਖਲਾਕ, ਜ਼ਮੀਰ ਤੇ ਕਰੈਕਟਰ ਸਾਡੇ ਸਾਹਮਣੇ ਆ ਜਾਂਦਾ ਹੈ.ਕਿ ਕਿਵੇਂ ਉਹ ਪਾਗਲ ਪੈਸੇ ਕਮਾਉਣ ਨੂੰ ਮੁਖ ਰਖਕੇ ਤੇ ਆਪਣੀ ਆਦਤ ਦੇ ਮੁਤਾਬਕ ਦੇਸ਼ ਵਾਸੀਆਂ ਦਾ ਆਚਰਨ ਬਰਬਾਦ ਕਰ ਰਹੇ ਹਨ। ਪਰ ਇਹਨਾਂ ਨੂੰ ਰੋਕੇ ਵੀ ਕੌਣ ? ਦੇਸ਼ ਆਜ਼ਾਦ ਹੈ ਤੇ ਡੈਮੋਕਰੇਸੀ ਹੈ। ਲੋਕ ਰਾਜ ਦਾ ਮਤਲਬ ਹੁੰਦਾ ਹੈ ਲੋਕਾਂ ਦਾ ਰਾਜ। ਉਹ ਵੀ ਤਾਂ ਲੋਕ ਹਨ, ਉਹਨਾਂ ਦਾ ਵੀ ਤਾਂ ਰਾਜ ਹੈ। ਫੇਰ ਕਿਉਂ ਨਾ ਆਪਣੀ ਆਦਤ ਦੇ ਮੁਤਾਬਕ ਰਾਜ ਕਰਨ ਅਤੇ ਆਪਣੇ ਗੰਦੇ ਦਿਮਾਗ ਦੇ ਵਿਚਾਰਾਂ ਨੂੰ ਆਮ ਲੋਕਾਂ ਤੱਕ ਪਹੁੰਚਾਣ। ਇਹੀ ਹੈ ਇਹਨਾਂ ਲੇਖਕਾਂ ਦਾ ਆਚਰਨ ! ਜਿਨ੍ਹਾਂ ਨੇ ਦੇਸ਼ ਵਾਸੀਆਂ ਦੇ ਜੀਵਨ ਦੀ ਅਗਵਾਈ ਕਰਕੇ ਉਹਨਾਂ ਨੂੰ ਤਰੱਕੀ ਦੀ ਮੰਜ਼ਲ ਵਲ ਲੈ ਜਾਣਾ ਹੈ। ਵੈਸੇ ਇਹ ਲੋਗ ਭ੍ਰਿਸ਼ਟਾਚਾਰ ਦੇ ਬੇਹਦ ਵਿਰੁਧ ਹਨ। ਇਹਨਾਂ ਦੀਆਂ ਲਿਖਤਾਂ ਵਿਚ ਤਾਂ ਕਈ ਵਾਰ ਭ੍ਰਿਸ਼ਟਾਚਾਰ ਵਿਰੁਧ ਬੜੀਆਂ ਧੜੱਲੇ-ਦਾਰ ਸਪੀਚਾਂ ਲਿਖੀਆਂ ਹੁੰਦੀਆਂ ਹਨ ਅਤੇ ਇਹ ਸਰਕਾਰ ਕੋਲੋਂ ਭ੍ਰਿਸ਼ਟਾਚਾਰ ਨੂੰ ਖਤਮ ਕਰਨ ਦੀ ਜਲਦੀ ਤੋਂ ਜਲਦੀ ਮੰਗ ਕਰਦੇ ਹਨ ਤਾਂ ਕਿ ਦੇਸ਼ ਦੀ ਜਨਤਾ ਅਰਾਮ ਨਾਲ ਆਪਣੀ ਜ਼ਿੰਦਗੀ ਦੇ ਦਿਹਾੜੇ ਪੂਰੇ ਕਰ ਸਕੇ। ਪਰ ਇਹਨਾ ਆਚਰਨਹੀਨ ਲੇਖਕਾਂ ਤੋਂ ਜੇ ਪੁਛਿਆ ਜਾਵੇ ਕਿ ਓ ਕੌਮੀ ਗਦਾਰੋ ! ਕਿਸੇ ਦਾ ਆਚਰਨ ਤਬਾਹ ਕਰਨ ਤੋਂ ਉਤੇ ਵੀ ਕੋਈ ਭ੍ਰਿਸ਼ਟਾਚਾਰ ਹੁੰਦਾਂ।

# ਸਾਡੇ ਦੋਸਤ

ਹਰ ਇਨਸਾਨ ਦਾ ਕੋਈ ਨਾ ਕੋਈ ਦੋਸਤ ਹੁੰਦਾ ਹੈ। ਦੋਸਤ ਸਮਝਦਾਰ ਹੋਵੇ ਤਾਂ ਉਸਦਾ ਜੀਵਨ ਆਪਣੀ ਤਰੱਕੀ ਦੀ ਮੰਜ਼ਲ ਵਲ ਉਲਾਘਾਂ ਪੁਟਦਾ ਤੇ ਬੇਰੋਕ ਤੁਰਿਆ ਜਾਂਦਾ ਹੈ। ਪਰ ਜੇ ਦੋਸਤ ਵਿਚ ਕੁਝ ਖ਼ਾਮੀਆਂ ਹੋਣ ਤਾਂ ਉਹ ਕਿਸੇ ਦੀ ਜ਼ਿੰਦਗੀ ਸੁਆਰਨ ਦੀ ਥਾਂ ਉਸਨੂੰ ਹਨੇਰ ਵਿਚ ਰਖਕੇ ਬਰਬਾਦ ਕਰ ਦਿੰਦਾ ਹੈ। ਚੰਗੇ ਦੋਸਤ ਤਾਂ ਭਰਾਵਾਂ ਨਾਲੋਂ ਵੀ ਵਧ ਪਿਆਰ ਕਰਦੇ ਹਨ ਅਤੇ ਉਹ ਆਪਣੇ ਦੋਸਤ ਨੂੰ ਉਸਦੀਆਂ ਗਲਤੀਆਂ ਦਸ ਕੇ ਚੰਗੇ ਰਸਤੇ ਉਪਰ ਪਾਉਣ ਲਈ ਪ੍ਰੇਰਦੇ ਹਨ। ਕਈ ਗੱਲਾਂ ਜਿਹੜੀਆਂ ਆਪਣੇ ਮਾਤਾ ਪਿਤਾ, ਭੈਣ ਭਰਾਵਾਂ ਨੂੰ ਨਹੀਂ ਦੱਸੀਆਂ ਜਾ ਸਕਦੀਆਂ ਹਨ, ਉਹ ਆਪਣੇ ਦੋਸਤ ਨੂੰ ਦੱਸਣ ਵਿਚ ਵਧੇਰੇ ਖ਼ੁਸ਼ੀ ਮਹਿਸੂਸ ਹੁੰਦੀ ਹੈ। ਸੱਚਾ ਦੋਸਤ ਹਮੇਸ਼ਾ ਹੀ ਆਪਣੇ ਦੋਸਤ ਦੀ ਭਲਾਈ ਸੋਚਦਾ ਹੈ ਅਤੇ ਉਸ ਪਿਛੇ ਆਪਣੀ ਜਾਨ ਤਕ ਕੁਰਬਾਨ ਕਰਨ ਤੋਂ ਵੀ ਸੰਕੋਚ ਨਹੀਂ ਕਰਦਾ। ਇਸਦੇ ਦੋਸਤ ਨੂੰ ਕੁਝ ਤਕਲੀਫ ਹੋਵੇ ਤਾਂ ਇਸ ਵਾਸਤੇ ਹੱਸਣਾ ਖੇਡਣਾ, ਖਾਣਾ ਪੀਣਾ, ਸਭ ਕੁਝ ਭੁਲ ਜਾਂਦਾ ਹੈ ਅਤੇ ਇਹਨੂੰ ਓਨੀ ਦੇਰ ਆਰਾਮ ਨਹੀਂ ਆਉਂਦਾ ਜਦੋਂ ਤਕ ਉਹ ਆਪਣੇ ਦੋਸਤ ਦਾ ਦੁਖ ਵੰਡਾ ਨਾ ਲਵੇ। ਕਈ ਦੋਸਤ ਵਫਾਦਾਰ ਤਾਂ ਹੁੰਦੇ ਹਨ ਲੇਕਿਨ ਉਹ ਝਲੇ ਹੁੰਦੇ ਹਨ। ਆਪਣੇ ਵਲੋਂ ਉਹ ਆਪਣੇ ਦੋਸਤ ਦੀ ਤਾਰੀਫ਼ ਕਰਦੇ ਹਨ ਪਰ ਸ਼ਰਮ ਵਾਲਾ ਦੋਸਤ ਉਸਨੂੰ ਆਪਣੀ ਬੇਇਜ਼ਤੀ ਸਮਝਦਾ ਹੈ। ਉਹ ਬੇਸ਼ਕ ਆਪਣੇ ਦਿਮਾਗ ਵਲੋਂ ਆਪਣੇ ਦੋਸਤ ਦਾ ਕਿੰਨਾ ਵੀ ਚੰਗਾ ਕੰਮ ਕਰ ਦੇਣ ਪਰ ਉਹ ਉਸਦੇ ਦੋਸਤ ਵਾਸਤੇ ਨੁਕਸਾਨ ਦੇ ਸਾਬਤ ਹੁੰਦਾ ਹੈ। ਇਹੋ ਜਿਹੇ ਦੋਸਤ ਬੇਸ਼ਕ ਵਫਾਦਾਰ ਹੁੰਦੇ ਹਨ ਪਰ ਉਹ ਕਿਸੇ ਦਾ ਕੁਝ ਸੁਆਰ ਨਹੀਂ ਸਕਦੇ ਕਿਉਂਕਿ ਕਿਸੇ ਦੋਸਤ ਦਾ ਕੁਝ ਬਣਾਉਣ ਵਾਸਤੇ ਸਮਝਦਾਰੀ ਦੀ ਜ਼ਰੂਰਤ ਹੁੰਦੀ ਹੈ ਅਤੇ ਇਹ ਸਿਆਣਪ ਤੋਂ ਕੋਰੇ ਹੁੰਦੇ ਹਨ।

ਚੰਗੇ ਦੋਸਤ ਦਾ ਫਰਜ਼ ਹੁੰਦਾ ਹੈ ਕਿ ਉਹ ਆਪਣੇ ਦੋਸਤ ਨੂੰ ਹਰ ਗਲਤ ਕੰਮ ਕਰਨ ਤੋਂ ਰੋਕੇ, ਬੇਸ਼ਕ ਉਹ ਉਸਨੂੰ ਬੁਰਾ ਸਮਝੇ ਜਾਂ ਚੰਗਾ। ਰਾਜ਼ਦਾਰ ਦੋਸਤ ਆਦਮੀ ਦੇ ਬਹੁਤ ਘਟ ਹੋਣੇ ਚਾਹੀਦੇ ਹਨ। ਜ਼ਿਆਦਾ ਦੋਸਤ ਬਣਾਉਣ ਵਾਲਾ ਆਦਮੀ ਹਮੇਸ਼ਾ ਹੀ ਖਤਰਾ ਖਾਂਦਾ ਹੈ। ਇਕ ਇਨਸਾਨ ਨੂੰ ਆਪਣਾ ਦੋਸਤ ਚੁਣਨ ਸਮੇਂ ਐਨਾ ਸਮਝਦਾਰੀ ਤੋਂ ਕੰਮ ਲੈਣਾ ਚਾਹੀਦਾ ਹੈ ਜਿਨਾਂ ਕਿ ਸ਼ਾਦੀ ਕਰਵਾਉਣ ਵੇਲੇ ਜ਼ਰੂਰੀ ਹੁੰਦਾ ਹੈ। ਕਮ ਅਜ਼ ਕਮ ਇਕ ਦੋਸਤ ਵਿਚ ਕੁਝ ਨਾ ਕਝ ਗੁਣ ਜ਼ਰੂਰ ਹੋਣੇ ਚਾਹੀਦੇ ਹਨ। ਦੋਸਤ ਸਮਝਦਾਰ ਹੋਵੇ, ਲਾਲਚੀ ਕਝ ਘਟ ਹੋਵੇ, ਕਝ ਨਾ ਕਝ ਚਾਲਚਲਣ ਦਾ ਵੀ ਚੰਗਾ ਹੋਵੇ, ਧੀਰਜ ਵਾਲਾ ਤੇ ਥੋੜਾ ਜਿਹਾ ਦੂਰ ਅੰਦੇਸ਼ ਵੀ ਹੋਵੇ। ਪਰ ਅੱਜ ਕਲ ਜਿਹੜੇ ਦੋਸਤ ਸਾਨੂੰ ਨਜ਼ਰ ਆਉਂਦੇ ਹਨ, ਉਹਨਾਂ ਵਿਚ ਜ਼ਿਆਦਾਤਰ ਜਾਂ ਤਾਂ ਲਾਲਚ ਹੁੰਦਾ ਹੈ ਜਾਂ ਫੇਰ ਭਲਾਪਣ। ਇਹ ਖੁਸ਼ ਵੀ ਜਲਦੀ ਹੁੰਦੇ ਹਨ ਅਤੇ ਨਰਾਜ਼ ਵੀ ਜਲਦੀ। ਕਿਸੇ ਨੇ ਦੋ ਦਿਨ ਚਾਹ ਪਿਲਾ ਦਿਤੀ ਤਾਂ ਉਸਦੀ ਹੀ ਤਾਰੀਫ ਕਰੀ ਜਾਣਾ, ਨਹੀਂ ਤਾਂ ਬਦਨਾਮੀ ਕਰਨੀ ਸਰੂ ਕਰ ਦੇਣੀ। ਇਹੋ ਜਿਹੇ ਸਸਤੇ ਦੋਸਤਾਂ ਦੀ ਕੀਮਤ ਜ਼ਿਆਦਾ ਤੋਂ ਜ਼ਿਆਦਾ ਦੋ ਜਾਂ ਤਿੰਨ ਆਨੇ ਤੋਂ ਵਧ ਨਹੀਂ ਹੁੰਦੀ। ਇਹਨਾਂ ਨਾਲ ਕੋਈ ਸਧਾਰਨ ਹੀ ਗਲ ਕਰ ਬੈਠੇ ਕਿ "ਫਲਾਣਾ ਯਾਰ ਬੜਾ ਔਖਾ ਹੋ ਕੇ ਲੰਘਦਾ ਹੈ" ਤਾਂ ਬਗੈਰ ਸੋਚੇ ਸਮਝੇ, ਆਪਣੀ ਹਸੀਅਤ ਵਲੋਂ ਅਖਾਂ ਮੀਟ ਕੇ, ਬਾਹਵਾਂ ਚੜ੍ਹਾਉਣੀਆਂ ਸ਼ੁਰੂ ਕਰ ਦੇਣਗੇ ਜਾਂ ਫੇਰ ਕਾਲਰ ਖੜੇ ਕਰ ਲੈਣਗੇ। ਹਾਲਾਂਕਿ ਇਹ ਜਾਣਦੇ ਹੁੰਦੇ ਹਨ ਕਿ ਸਾਡੇ ਆਪਣੇ ਆਪ ਵਿਚ ਤਾਕਤ ਨਹੀਂ ਹੈ, ਘਰ ਦੇ ਹਾਲਾਤ ਠੀਕ ਨਹੀਂ ਹਨ, ਫੇਰ ਵੀ ਆਪਣੀ ਆਦਤ ਦੇ ਮੁਤਾਬਕ ਰਾਜਪੂਤੀ ਸ਼ਾਨ ਵਿਚ ਆਏ ਹੋਏ, ਉਹਨਾਂ ਇਕ ਦੋ ਆਦਮੀਆਂ ਵਿਚ ਆਪਣੇ ਆਪ ਨੂੰ ਗੁੰਡਾ ਅਖਵਾਉਣ ਵਿਚ ਬੜਾ ਫਖਰ ਮਹਿਸੂਸ ਕਰਦੇ ਹਨ। ਘਰ ਵਲੋਂ ਇਹਨਾਂ ਨੂੰ ਖਰਚ ਪੱਠਾ ਘਟ ਹੀ ਮਿਲਦਾ ਹੈ ਬਲਕਿ ਘਰ ਵਾਲੇ ਤਾਂ ਪੈਸੇ ਇਹਨਾਂ ਕੋਲੋਂ ਲਕੋ ਕੇ ਰਖਦੇ ਹਨ ਕਿਉਂਕਿ ਈਮਾਨਦਾਰੀ ਦਾ ਚਰਚਾ ਇਹਨਾਂ ਦਾ ਪਹਿਲਾਂ ਹੀ ਬੜਾ ਹੋਇਆ ਹੁੰਦਾ ਹੈ। ਸਾਰਾ ਦਿਨ ਬਾਹਰ ਘੁਮਦੇ ਫਿਰਦੇ ਰਹਿਣਾ, ਹੇਰਾ ਫੇਰੀ ਨਾਲ ਕਿਸੇ ਤੋਂ ਚਾਹ ਦਾ ਕੱਪ ਪੀ ਲਿਆ ਸਿਗਰਿਟ ਪੀ

ਲੈਣੀ ਤੇ ਕਿਸੇ ਨੇ ਇਹਨਾਂ ਨੂੰ ਆਨੇ ਦੁਆਨੀ ਦੇ ਛੋਲੇ ਖੁਆ ਦੇਣੇ। ਏਸੇ ਤਰ੍ਹਾਂ ਇਹਨਾਂ ਦਾ ਜੂਨ ਗੁਜ਼ਾਰਾ ਹੋਈ ਤੁਰਿਆ ਜਾਂਦਾ ਹੈ ਅਤੇ ਇਹ ਵਿਚਾਰੇ ਆਪਣੀ ਉਮਰ ਏਸੇ ਤਰ੍ਹਾਂ ਹੀ ਭੋਗ ਕੇ ਅੱਲਾ ਨੂੰ ਪਿਆਰੇ ਹੋ ਜਾਂਦੇ ਹਨ। ਏਸ ਤੋਂ ਇਲਾਵਾ ਕਈ ਦੋਸਤ ਧੋਖਾ ਦੇਣ ਵਾਲੇ ਵੀ ਹੁੰਦੇ ਹਨ ਜਿਨ੍ਹਾਂ ਦੀ ਵਜ੍ਹਾ ਕਾਰਨ ਮੈਨੂੰ ਇਕ ਵਾਰੀ ਪੂਰੀਆਂ ਦੋ ਰਾਤਾਂ ਤੇ ਪੂਰੇ ਦੋ ਦਿਨ ਬਿਲਕੁਲ ਭੁਖਾ ਰਹਿਣਾ ਪਿਆ ਸੀ। ਇਹ ਗਲ ਅਜ ਤੋਂ ਛੇ ਸਤ ਸਾਲ ਪੁਰਾਣੀ ਹੈ। ਮੈਂ ਆਪਣੀ ਭੈਣ ਪਾਸ ਕੋਟਕਪੂਰੇ ਗਿਆ ਸੀ। ਅਸੀਂ ਇਕ ਦੋਸਤ ਦੇ ਕਹਿਣ ਤੇ ਚਾਰੇ ਆਦਮੀ ਤਿਆਰ ਹੋ ਗਏ ਕਿ ਆਗਰੇ ਜਾ ਕੇ ਕੋਈ ਐਸਾ ਕੰਮ ਕਰਾਂਗੇ ਤੇ ਜਦੋਂ ਦੋ ਚਾਰ ਮਹੀਨੇ ਬਾਅਦ ਵਾਪਸ ਆਵਾਂਗੇ ਤਾਂ ਸਾਡੇ ਟੈਚੀਕੇਸ ਨੋਟਾਂ ਨਾਲ ਭਰੇ ਹੋਣਗੇ। ਇਸ ਲਾਲਚ ਵਿਚ ਆਣ ਕੇ, ਅਸੀਂ ਬਗੈਰ ਆਪਣੇ ਦਿਮਾਗ ਤੋਂ ਕੰਮ ਲਿਆਂ ਪੰਜ ਜਾਣ ਰਾਤੀਂ ਨੌਂ ਵਜੇ ਵਾਲੀ ਗਡੀ ਤੇ ਬਗੈਰ ਟਿਕਟ ਚੜ੍ਹ ਕੇ ਦਿੱਲੀ ਪੁਜ ਗਏ। ਉਸ ਵਕਤ ਉਹਨਾਂ ਸਾਰਿਆਂ ਵਿਚੋਂ ਇਕ ਮੈਂ ਹੀ ਸਰਮਾਏਦਾਰ ਸਾਂ। ਮੇਰੇ ਕੋਲ ਦੋ ਢਾਈ ਰੁਪੈ ਦੇ ਕਰੀਬ ਸਨ। ਇਕ ਹੋਰ ਦੋਸਤ ਪਾਸ ਅੱਠ ਆਨੇ ਤੇ ਬਾਕੀ ਸਾਰੇ ਨੰਗ ਸਨ। ਸਵੇਰੇ ਚਾਹ ਪੀਣ ਤੋਂ ਬਾਅਦ ਮੇਰੇ ਪਾਸ ਬਾਰਾਂ ਆਨੇ ਬਚ ਗਏ ਸਨ ਜਿਨ੍ਹਾਂ ਦੇ ਅਸੀਂ ਸਾਰਿਆਂ ਨੇ ਰਲ ਕੇ ਛੋਲੇ ਖਾ ਲਏ। ਉਸ ਦਿਨ ਗੱਡੀ ਵਿਚ ਚੈਕਰਾਂ ਦਾ ਜ਼ੋਰ ਹੋਣ ਕਰਕੇ ਅਸੀਂ ਆਗਰੇ ਨਹੀਂ ਪੁਜ ਸਕੇ। ਸ਼ਾਇਦ ਸਾਡੀ ਖੁਸ਼ਕਿਸਮਤੀ ਸੀ ਤੇ ਏਸੇ ਤਰਾਂ ਹੀ ਅਗਲੇ ਦਿਨ ਹੋਇਆ। ਇਹਨਾਂ ਦੋਹਾਂ ਦਿਨਾਂ ਵਿਚ ਸਾਡੀ ਜਿੰਨੀ ਬੁਰੀ ਹਾਲਤ ਹੋਈ ਉਸਨੂੰ ਲਫਜ਼ਾਂ ਵਿਚ ਬਿਆਨ ਕਰਨਾ ਮੁਸ਼ਕਲ ਹੈ। ਗਰਮੀ ਆਪਣੇ ਪੂਰੇ ਯੋਬਨ ਤੇ ਸੀ ਤੇ ਅਸੀਂ ਸਾਰੇ ਪੰਜ ਪੰਜ ਮਿੰਟ ਬਾਅਦ ਪਾਣੀ ਪੀਂਦੇ ਸਾਂ। ਰੋਟੀ ਖਾਣ ਵਾਸਤੇ ਸਾਡੇ ਕੋਲ ਕੋਈ ਪੈਸਾ ਬਾਕੀ ਨਹੀਂ ਸੀ ਰਿਹਾ। ਜਿਸ ਦੋਸਤ ਕੋਲ ਅਠ ਆਨੇ ਸਨ ਉਹ ਮੈਨੂੰ ਛੋਲਿਆਂ ਦੀ ਰੇੜ੍ਹੀ ਵਲ ਲੈ ਤੁਰਿਆ, ਪਰ ਮੈਂ ਉਸਨੂੰ ਇਹ ਕਹਿ ਕੇ ਜਵਾਬ ਦੇ ਦਿਤਾ ਕਿ ਜਦੋਂ ਤੱਕ ਬਾਕੀ ਸਾਰਿਆਂ ਨੂੰ ਕੁਝ ਖਾਣ ਨੂੰ ਨਹੀਂ ਮਿਲਦਾ, ਮੈਂ ਇਹ ਨਹੀਂ ਖਾ ਸਕਦਾ। ਖੈਰ ਉਸਨੇ ਸੁਕੇ ਛੋਲੇ ਲਏ ਤੇ ਆਣ ਕੇ ਸਾਰਿਆਂ ਵਿਚ ਵੰਡ ਦਿੱਤੇ। ਹੁਣ ਇਹਨਾਂ ਸਾਰਿਆਂ ਦੀ ਨਜ਼ਰ ਮੇਰੇ ਉਪਰ ਸੀ ਕਿ ਇਹ ਮੰਨ ਜਾਵੇ ਤਾਂ

ਅਸੀਂ ਵਾਪਸ ਚਲੇ ਚਲੀਏ, ਕਿਉਂ ਕਿ ਉਸ ਵਕਤ ਉਹਨਾਂ ਵਿਚੋਂ ਮੇਰਾ ਕਹਿਣਾ ਕੋਈ ਵੀ ਨਹੀਂ ਸੀ ਵਾਪਸ ਕਰਦਾ। ਮੈਂ ਵਾਪਸ ਜਾਣ ਵਾਸਤੇ ਤਿਆਰ ਨਹੀਂ ਸੀ ਕਿਉਂਕਿ ਮੈਂ ਘਰ ਚਿੱਠੀਆਂ ਲਿੱਖ ਕੇ ਰਖ ਆਇਆ ਸੀ ਜਿਨ੍ਹਾਂ ਵਿਚ ਊਟ ਪਟਾਂਗ ਲਿਖਿਆ ਹੋਇਆ ਸੀ। ਤੀਸਰੇ ਦਿਨ ਸਾਡੀ ਸਾਰਿਆਂ ਦੀ ਹਾਲਤ ਬਹੁਤ ਹੀ ਖਰਾਬ ਹੋ ਗਈ।

ਸਾਡੇ ਵਿੱਚੋਂ ਇਕ ਮੁੰਡਾ ਜਿਸਦਾ ਮਾਮਾ ਦਿੱਲੀ ਵਿਚ ਹੀ ਰਹਿੰਦਾ ਸੀ, ਇਹ ਕਹਿ ਕੇ ਚਲਾ ਗਿਆ ਕਿ ਉਹ ਘਰ ਲਭ ਕੇ ਸਾਨੂੰ ਆ ਕੇ ਲੈ ਜਾਵੇਗਾ। ਉਸਦੇ ਨਾਲ ਹੋਰ ਵੀ ਦੋ ਸਾਥੀ ਚਲ ਪਏ। ਅਸੀਂ ਦੋਵੇਂ ਦੋਸਤ ਤਿਨ ਚਾਰ ਘੰਟੇ ਇੰਤਜ਼ਾਰ ਕਰਨ ਤੋਂ ਬਾਦ ਜਦੋਂ ਭੁਖ ਨਾਲ ਤੰਗ ਹੋ ਗਏ ਤਾਂ ਸੀਸ ਗੰਜ ਗੁਰਦੁਆਰੇ ਚਲ ਗਏ, ਜਿਥੇ ਸਾਡਾ ਕਮ ਨਹੀਂ ਬਣਿਆ। ਤੰਗ ਆਕੇ ਤੇ ਮੇਰ ਦੋਸਤ ਦੇ ਕਹਿਣ ਤੇ ਕਿ "ਆਪਾਂ ਜਾਖਲ ਉਤੱਰ ਜਾਵਾਂਗੇ ਤੇ ਉਥੋਂ ਪੈਸੇ ਲੈਕੇ ਫਰ ਆਗਰੇ ਚਲ ਜਾਵਾਂਗੇ" ਅਸੀਂ ਗਡੀ ਤੇ ਬੈਠ ਗਏ। ਜਾਖਲ ਉਸ ਦੋਸਤ ਦੇ ਨਾਨਕੇ ਸਨ। ਗੱਡੀ ਵਿਚ ਸਾਨੂੰ ਦੋ ਵਾਕਫ ਆਦਮੀ ਮਿਲ ਗਏ ਜਿਨ੍ਹਾਂ ਤੋਂ ਅਸੀਂ ਦੋ ਰੁਪੈ ਉਧਾਰੇ ਲੈਕੇ ਸਟੇਸ਼ਨ ਤੇ ਹੀ ਰੋਟੀ ਖਾਧੀ। ਉਹਨਾਂ ਵਿਚੋਂ ਇਕ ਨੇ ਮੈਨੂੰ ਇਕ ਪਾਸੇ ਕਰਕੇ ਵਥੇਰਾ ਜ਼ੋਰ ਲਾਇਆ ਕਿ ਸਾਥੋਂ ਪੈਸੇ ਲੈਕੇ ਟਿਕਟਾਂ ਖਰੀਦ ਲਵੋ। ਪਰ ਮੈਂ ਪਹਿਲਾ ਹੀ ਉਹਨਾਂ ਨੂੰ ਕਹਿ ਚੁੱਕਾ ਸੀ ਕਿ ਸਾਡੇ ਕੋਲ ਟਿਕਟਾਂ ਖਰੀਦੀਆਂ ਹੋਈਆਂ ਹਨ। ਹੁਣ ਮੈਨੂੰ ਦੁਬਾਰਾ ਕਹਿਣ ਲਗੇ ਨੂੰ ਸ਼ਰਮ ਆਉਂਦੀ ਸੀ। ਰਸਤੇ ਵਿਚ ਕਾਫੀ ਦੇਰ ਗਲਾਂ ਹੁੰਦੀਆਂ ਰਹੀਆਂ ਤੇ ਅਸੀਂ ਉਹਨਾਂ ਨੂੰ ਬੜੀਆਂ ਗੱਪਾਂ ਸੁਣਾਈਆਂ ਕਿ ਸਾਡੇ ਕੋਲ ਚਾਰ ਸੌ ਰੁਪੈ ਸੀ ਤੇ ਅਸੀਂ ਉਸਨੂੰ ਐਸ ਐਸ ਤਰੀਕੇ ਨਾਲ ਵਰਤਿਆ। ਇਸ ਤੋਂ ਬਾਦ ਸਾਨੂੰ ਨੀਂਦ ਆਗਈ ਤੇ ਗਡੀ ਜਾਖਲ ਤੋਂ ਅੱਗੇ ਨਿਕਲ ਚੁਕੀ ਸੀ, ਜਿਸ ਨਾਲ ਸਾਨੂੰ ਘਰ ਜਾਣਾ ਪਿਆ। ਦੂਸਰੇ ਦਿਨੇ ਸਾਨੂੰ ਉਹੋ ਹੀ ਦੋਸਤ ਜਿਹੜੇ ਆਪਣੇ ਮਾਮੇ ਦੇ ਘਰ ਗਏ ਸਨ, ਮਿਲ ਪਏ। ਉਹਨਾਂ ਵਿਚੋਂ ਇਕ ਨੇ ਦੱਸਿਆ ਕਿ ਉਸਦਾ ਮਾਮਾ ਮਿਲ ਗਿਆ ਸੀ। ਫੇਰ ਬਾਦ ਮਿਲਣ ਕਰਕੇ ਉਹਨਾ ਦੀ ਕਾਫੀ ਟਹਿਲ ਸੇਵਾ ਹੋਈ, ਸ਼ਰਾਬ ਦੇ ਦੌਰ ਚੱਲੇ ਤੇ ਉਹਨਾਂ ਨੂੰ ਸਭ ਕੁਝ ਭੁਲ ਗਿਆ।

# ਖਾਲਸ ਦੁਧ

ਉਹ ਦੁਧ ! ਜਿਸ ਉਤੇ ਦੇਸ਼ ਵਾਸੀਆਂ ਦਾ ਸਾਰਾ ਦਾਰੋਮਦਾਰ ਹੁੰਦਾ ਹੈ। ਉਹ ਦੁਧ ! ਜਿਸਨੇ ਛੋਟੇ ਛੋਟੇ ਬੱਚਿਆਂ ਦੇ ਫੁਲਾਂ ਵਰਗੇ ਦਿਮਾਗਾਂ ਨੂੰ ਸ਼ਕਤੀ ਦੇਕੇ ਉਹਨਾਂ ਨੂੰ ਹੋਣਹਾਰ ਤੇ ਤਾਕਤਵਰ ਬਣਾਉਣਾ ਹੁੰਦਾ ਹੈ ਅਤੇ ਉਹ ਦੁਧ ! ਜਿਸਨੇ ਦੇਸ਼ ਦੇ ਨੌਜਵਾਨਾਂ ਦੀਆਂ ਰਗਾਂ ਵਿਚ ਖੂਨ ਭਰਕੇ ਉਹਨਾਂ ਨੂੰ ਦੁਸ਼ਮਣ ਦੀ ਤਾਕਤ ਦਾ ਮੁਕਾਬਲਾ ਕਰਨ ਵਾਸਤੇ ਦਲੇਰ ਬਣਾਉਣਾ ਹੁੰਦਾ ਹੈ ਅੱਜ ਖਾਲਸ ਨਹੀਂ ਮਿਲਦਾ। ਇਸ ਦੀ ਜ਼ੁਮੇਵਾਰੀ ਸਰਕਾਰ ਉਪੱਰ ਵੀ ਹੈ, ਇਸ ਦੀ ਜ਼ੁਮੇਵਾਰੀ ਘਰ ਵਾਲਿਆਂ ਉਪੱਰ ਵੀ ਹੈ ਅਤੇ ਇਸਦੀ ਜ਼ੁਮੇਵਾਰੀ ਵੇਚਣ ਵਾਲਿਆਂ ਉਪੱਰ ਵੀ ਹੈ। ਸਰਕਾਰ ਵਲੋਂ ਇਨਸਪੈਕਟਰ ਹੁੰਦੇ ਹਨ ਜਹਿੜੇ ਵੇਚਣ ਵਾਲਿਆਂ ਤੋਂ ਪੈਸੇ ਖਾਂਦੇ ਹਨ ਅਤੇ ਲੋਕਾਂ ਨੂੰ ਦੁਧ ਦੀ ਥਾਂ ਕੱਚੀ ਲੱਸੀ ਮਿਲਦੀ ਹੈ। ਪਹਿਲਾਂ ਤਾਂ ਇਹਨਾਂ ਨੇ ਕਿਸੇ ਦਾ ਦੁਧ ਵੇਖਣਾ ਵੀ ਨਹੀਂ ਹੁੰਦਾ। ਜੇ ਛਾਪਾ ਮਾਰਨਾ ਹੋਵੇ ਤਾਂ ਪਹਿਲਾਂ ਹੀ ਦੋ ਦਿਨ ਸੱਦਾ ਭੇਜ ਦੇਣਾ ਅਤੇ ਜੇ ਕਿਤੇ ਗਲਤੀ ਨਾਲ ਦੁਧ ਭਰ ਵੀ ਲਿਆ ਜਾਵੇ ਤਾਂ ਸਮੇਤ ਬੋਤਲ ਦੇ ਹੀ ਸਭ ਕੁਝ ਬਦਲਿਆ ਜਾਣਾ। ਇਹ ਬਿਲਕੁਲ ਠੀਕ ਹੈ ਕਿ ਜੇ ਇਹੀ ਅਫ਼ਸਰ ਈਮਾਨਦਾਰੀ ਤੋਂ ਕੰਮ ਲੈਣ ਤਾਂ ਦੁਧ ਵਿਚ ਕਿਸੇ ਚੀਜ ਦੀ ਮਿਲਾਵਟ ਨਹੀਂ ਹੋ ਸਕਦੀ। ਪਰ ਬਗੈਰ ਇਹਨਾਂ ਦੀ ਮਰਜ਼ੀ ਦੇ ਦੁਧ ਦਾ ਖਾਲਸ ਮਿਲਣਾ ਵੀ ਮੁਸ਼ਕਲ ਹੈ। ਸਰਕਾਰ ਵਲੋਂ ਇਹਨਾਂ ਦੀਆਂ ਤਨਖਾਹਾਂ ਠੀਕ ਹਨ, ਲੋਕਾਂ ਵਲੋਂ ਇਹਨਾਂ ਨੂੰ ਚੰਗੀ ਇਜੱਤ ਮਿਲਦੀ ਹੈ। ਜੇ ਫੇਰ ਵੀ ਇਹ ਹੇਰਾ ਫੇਰੀ ਕਰਦੇ ਹਨ ਤਾਂ ਇਹਨਾਂ ਦੇ ਮਨ ਵਿਚ ਪਾਪ ਹੈ। ਇਹਨਾਂ ਦੀ ਹੀ ਮਦਦ ਨਾਲ ਦੋਧੀਆਂ ਨੇ ਜਹਿੜੀ ਲੁਟ ਮਚਾਈ ਹੋਈ ਹੈ, ਸਾਡੇ ਸਾਹਮਣੇ ਹੈ। ਅੱਜ ਅਸੀਂ ਇਕ ਕਿੱਲੋ ਦੁਧ ਖਰੀਦੀਏ ਤਾਂ ਲਾਜ਼ਮੀ ਤੌਰ ਤੇ ਉਸ ਵਿਚੋਂ ਇਕ ਪਾਈਆ ਤੋਂ ਜ਼ਿਆਦਾ ਖਾਲਸ ਦੁਧ ਨਹੀਂ ਹੁੰਦਾ। ਬਾਕੀ ਸਾਰਾ

ਸਪਰੇਟਾ ਜਾਂ ਫੇਰ ਕਿਸੇ ਛੱਪੜ ਜਾਂ ਨਦੀ ਨਾਲੇ ਦਾ ਪਾਣੀ ਹੁੰਦਾ ਹੈ। ਦੁਧ ਵੇਚਣ ਵਾਲੇ ਆਪਣੇ ਆਪ ਨੂੰ ਬੜੇ ਖੁਸ਼ਨਸੀਬ ਸਮਝਦੇ ਹਨ ਅਤੇ ਲੋਕ ਵੀ ਸਫੈਦ ਪਾਣੀ ਪੀਕੇ ਦਿਲ ਨੂੰ ਤਸੱਲੀ ਦੇ ਲੈਂਦੇ ਹਨ।

ਅੱਜ ਕਲ ਜਦੋਂ ਇਹ ਕਿਤਾਬ ਲਿੱਖੀ ਜਾ ਰਹੀ ਹੈ ਤਾਂ ਚੰਡੀਗੜ੍ਹ ਵਿੱਚ ਸ਼ਾਇਦ ਕੁਝ ਕੁ ਦੁਧ ਵਾਲਿਆਂ ਦੀ ਹੜਤਾਲ ਕੀਤੀ ਹੋਈ ਹੈ। ਇਹਨਾਂ ਦੀਆਂ ਸ਼ਾਇਦ ਇਹ ਮੰਗਾਂ ਵੀ ਹਨ। ਪਹਿਲੀ ਮੰਗ ਇਹ ਹੈ ਕਿ ਹਨਸਾ ਟੈਸਟ' ਦੇ ਮੁਤਾਬਕ ਇਹਨਾਂ ਦੇ ਦਧ ਨੂੰ ਨਾ ਪਰਖਿਆ ਜਾਵੇ, ਭਾਵ 'ਇਹਨਾਂ ਦੇ ਦੁਧ ਨੂੰ ਪਰਖਣ ਵਾਸਤੇ ਕੋਈ ਇਹੋ ਜਿਹਾ ਮੀਟਰ ਹੋਣਾ ਚਾਹੀਦਾ ਹੈ ਜਿਹੜਾ ਛੱਪੜ ਦੇ ਖਾਲਸ ਪਾਣੀ ਨੂੰ ਵੀ ਖਾਲਸ ਦੁਧ ਸਾਬਤ ਕਰਕੇ ਵਿਖਾ ਸਕੇ। ਦੂਸਰੀ ਮੰਗ ਇਹਨਾਂ ਦੀ ਇਹ ਹੈ ਕਿ ਜਿਹੜੇ ਦੋਧੀ ਦਾ ਕੰਮ ਕੁਝ ਮੱਠਾ ਪੈ ਜਾਵੇ ਤਾਂ ਉਸਨੂੰ ਮਦਦ ਦਿੱਤੀ ਜਾਵੇ, ਮਤਲਬ ਦੀ ਉਸਨੂੰ ਪੈਨਸ਼ਨ ਦਿੱਤੀ ਜਾਵੇ ਕਿ "ਲੈ ਬਈ, ਤੂੰ ਬੜੀ ਬਹਾਦਰੀ ਦਾ ਕੰਮ ਕਰਦਾ ਰਿਹਾ ਹੈ।" ਇਕ ਮੰਗ ਸਾਇਦ ਇਹਨਾਂ ਦੀ ਇਹ ਹੈ ਕਿ ਇਹਨਾਂ ਨੂੰ ਇਹ ਦੁਧ ਸਵਾ ਰੁਪ ਕਿੱਲੋ ਵੇਚਣ ਦੀ ਆਗਿਆ ਦਿੱਤੀ ਜਾਵੇ, ਭਾਵ ਇਸ ਵਿੱਚ ਸਰਕਾਰ ਕੋਈ ਦਖਲ ਨਾ ਦੇਵੇ ਕਿਉਂਕਿ ਲੋਕ ਰਾਜ ਹੈ ਅਤੇ ਸਭ ਤੋਂ ਜ਼ਿਆਦਾ ਇਹਨਾਂ ਦਾ ਇਸ ਮੰਗ ਉਤੇ ਜ਼ੋਰ ਹੈ ਕਿ ਇਹਨਾਂ ਨੂੰ ਜੇਲ ਯਾਤਰਾ ਨਾ ਕਰਵਾਈ ਜਾਵੇ ਤੇ ਜੁਰਮਾਨਾ ਬੇਸ਼ਕ ਵਧਾ ਦਿੱਤਾ ਜਾਵੇ! ਖ਼ੈਰ ਇਹ ਗਲ ਸਰਕਾਰ ਨੂੰ ਜ਼ਰੂਰ ਮੰਨ ਲੈਣੀ ਚਾਹੀਦੀ ਹੈ, ਕਿਉਂਕਿ ਇਹਨਾਂ ਵਾਸਤੇ ਜੁਰਮਾਨਾ ਦੇਣਾ ਕੋਈ ਬਹੁਤਾ ਮੁਸ਼ਕਲ ਨਹੀਂ ਹੁੰਦਾ, ਪਾਣੀ ਦੀਆਂ ਦੋ ਗੜਬੀਆਂ ਹੋਰ ਵਧਾ ਦਿੱਤੀਆਂ ਤਾਂ ਇਹਨਾਂ ਵਾਸਤੇ ਪੰਦਰਾਂ ਦਿਨ ਦੀ ਕਮਾਈ ਹੋਂਦੀ ਹੈ। ਇਹ ਹਨ ਸਾਡੇ ਦੁੱਧ ਵੇਚਣ ਵਾਲੇ। ਇਹਨਾਂ ਲੋਕਾਂ ਨੇ ਕਦੇ ਇਹ ਨਹੀਂ ਸੋਚਿਆ ਕਿ ਇਹ ਪਿੰਡਾਂ ਵਿਚੋਂ ਅੱਠ ਦਸ ਆਨੇ ਦੁਧ ਖਰੀਦਕੇ ਰੁਪ ਕਿਲੋ ਵੇਚਦੇ ਹਨ ਅਤੇ ਉਹ ਵੀ ਕਿਲੋ ਦਾ ਅੱਠ ਸੌ ਗਰਾਮ। ਫੇਰ ਵੀ ਉਸ ਵਿਚ ਪਾਣੀ ਪਾਉਣਾ, ਸਪਰੇਟਾ ਮਿਲਾਉਣਾ ਤੇ ਜੇ ਫੇਰ ਵੀ ਸਰਕਾਰ ਕੋਈ ਸਖਤ ਕਾਨੂੰਨ ਬਣਾਉਂਦੀ ਹੈ ਤਾਂ ਉਸ ਉੱਤੇ ਹੜਤਾਲਾਂ ਕਰਨੀਆਂ।

ਅਸੀਂ ਮਹੀਨੇ ਵਿਚ ਵੀਹ ਕਿਲੋ ਦੁਧ ਖਰੀਦੀਏ ਤਾਂ ਸਾਡੀ ਇਹੋ ਇਛਾ ਹੁੰਦੀ ਹੈ ਕਿ ਅਠਾਰਾਂ ਕਿੱਲੋ ਦੇ ਪੈਸੇ ਦੇ ਸਕੀਏ। ਵੇਚਣ ਵਾਲੇ ਦੀ ਖੁਆਹਸ਼ ਹੁੰਦੀ ਹੈ ਕਿ ਉਹ ਬਾਈ ਕਿਲੋ ਦੇ ਪੈਸੇ ਲੈ ਸਕੇ। ਮਤਲਬ ਕੀ ਕਿ ਸਫਾਈ ਕਿਸੇ ਦੇ ਦਿਲ ਵਿਚ ਵੀ ਨਹੀਂ ਹੁੰਦੀ। ਕਈ ਭਰਾ ਮਹੀਨਾ ਭਰ ਦੁੱਧ ਪੀਂਦੇ ਹਨ ਅਤੇ ਬਾਦ ਵਿਚ ਮਕਾਨ ਬਦਲ ਲੈਂਦੇ ਹਨ। ਕਈ ਆਦਮੀ ਇਹਨਾਂ ਨੂੰ ਦੋ ਦੋ ਚਾਰ ਚਾਰ ਮਹੀਨੇ ਪੈਸੇ ਨਹੀਂ ਦਿੰਦੇ, ਜਿਸ਼ ਦੀ ਵਜ੍ਹਾ ਨਾਲ ਹੋਰ ਵੀ ਪਾਣੀ ਮਿਲਾਉਣਾ ਪੈਂਦਾ ਹੈ। ਇਸ ਤੋਂ ਇਲਾਵਾ ਕਈ ਆਦਮੀ ਫਜ਼ੂਲ ਹੀ ਕੋਈ ਨਾ ਕੋਈ ਬਹਾਨਾ ਬਣਾਕੇ ਪੈਸੇ ਮਾਰ ਲੈਂਦੇ ਹਨ ਜਿਸ ਦਾ ਅਸਰ ਹੋਰ ਵੀ ਗਲੀ ਮਹੱਲੇ ਦੇ ਲੋਕਾਂ ਤੇ ਪੈਂਦਾ ਹੈ। ਫੇਰ ਇਹਨਾਂ ਨੂੰ ਖਾਲਸ ਦੁਧ ਕਿਵੇਂ ਮਿਲੇ ? ਖਾਲਸ ਚੀਜ਼ ਲੈਣ ਵਾਸਤੇ ਤਾਂ ਸਾਫ ਨੀਤ ਦੀ ਜ਼ਰੂਰਤ ਹੁੰਦੀ ਹੈ। ਅਸੀਂ ਬਾਜ਼ਾਰ ਵਿਚ ਸਬਜ਼ੀ ਲੈਣ ਵਾਸਤੇ ਜਾਈਏ, ਤਾਂ ਉਸਨੂੰ ਚਾਰ ਆਨੇ ਦੀ ਸਬਜ਼ੀ ਦੇ ਪੂਰੇ ਪੈਸੇ ਦੇ ਦਈਏ, ਉਹ ਸਾਨੂੰ ਸਬਜ਼ੀ ਵੀ ਪੂਰੀ ਦੇ ਦਿੰਦਾ ਹੈ ਪਰ ਜੇ ਅਸੀਂ ਉਸ ਵਿਚ ਕੁਝ ਘਟ ਵਧ ਕਰਾਏ ਤਾਂ ਉਹ ਦੁਕਾਨਦਾਰ ਗਾਹਕ ਨੂੰ ਤਾਂ ਵਾਪਸ ਨਹੀਂ ਮੋੜਦਾ ਪਰ ਡੰਡੀ ਡੰਡੀ ਮਾਰ ਕੇ ਸਬਜ਼ੀ ਪੂਰੀ ਕਰ ਦਿੰਦਾ ਹੈ। ਏਸੇ ਤਰਾਂ ਘਰ ਦੀ ਪਤਨੀ ਦਾ ਹਿਸਾਬ ਹੁੰਦਾ ਹੈ। ਉਸਨੂੰ ਮਹੀਨੇ ਪਿਛੋਂ ਪੂਰੀ ਤਨਖਾਹ ਦੇ ਦਈਏ ਤਾਂ ਖੁਸ਼ ਵੀ ਰਹਿੰਦੀ ਹੈ ਅਤੇ ਟਹਿਲ ਸੇਵਾ ਵੀ ਚੰਗੀ ਕਰਦੀ ਹੈ, ਪਰ ਜੇ ਕਿਸੇ ਵਲੋਂ ਅਸੀਂ ਹੇਰਾਫੇਰੀ ਕਰ ਲਈਏ ਤਾਂ ਸਬਜ਼ੀ ਦੀ ਥਾਂ ਦਾਲ ਮਿਲਦੀ ਹੈ ਅਤੇ ਦੁਧ ਚਾਹ ਦਾ ਰੰਗ ਵੀ ਬਦਲ ਜਾਂਦਾ ਹੈ। ਜਿਸ ਤਰ੍ਹਾਂ ਦੇਸ਼ ਦੇ ਨੌਜਵਾਨਾਂ ਨੂੰ ਤਾਕਤਵਰ ਬਣਾਉਣ ਵਾਸਤੇ ਖਾਲਸ ਦੁਧ ਦਾ ਹੋਣਾ ਜ਼ਰੂਰੀ ਹੈ ਏਸੇ ਤਰ੍ਹਾਂ ਖਾਲਸ ਦੁਧ ਖਰੀਦਣ ਵਾਸਤੇ ਦਿਲ ਦਾ ਸਾਫ ਹੋਣਾ ਵੀ ਜ਼ਰੂਰੀ ਹੈ। ਇਸ ਤੋਂ ਇਲਾਵਾ ਇਹ ਸਭ ਕੁਝ ਇਨਸਪੈਕਟਰਾਂ ਦੀ ਈਮਾਨਦਾਰੀ ਤੇ ਮੁਨਹਸਰ ਹੁੰਦਾ ਹੈ। ਲੋਕਾਂ ਦਾ ਫਰਜ਼ ਹੈ ਕਿ ਉਹ ਪਹਿਲਾਂ ਆਪਣੀਆਂ ਨੀਤਾਂ ਨੂੰ ਸਾਫ ਕਰਨ, ਤੇ ਫੇਰ ਜਿਹੜੇ ਅਫਸਰ ਪੈਸਾ ਖਾਂਦੇ ਹਨ ਉਹਨਾਂ ਨੂੰ ਬਦਨਾਮ ਕਰਨ ਤੇ ਕਾਨੂੰਨ ਦੀ ਮਦਦ ਨਾਲ ਇਹ ਜ਼ੁਲਮ ਨੂੰ ਖਤਮ ਕਰਨ। ਇਸ ਤੋਂ ਬਗੈਰ ਖਾਲਸ ਦੁਧ ਜਾਂ ਖਾਲਸ ਘਿਉ ਦਾ ਮਿਲਣਾ ਮੁਸ਼ਕਲ ਹੈ। ਸਰਕਾਰ ਇਸ ਵਲ ਪੂਰਾ ਧਿਆਨ ਦੇਵੇ ਅਤੇ ਲੋਕ ਆਪਣੀਆਂ ਨੀਤਾਂ ਸਾਫ ਰੱਖਣ ਤਾਂ ਹੀ ਇਹ ਸਮਸਿਆ ਹਲ ਹੋ ਸਕਦੀ ਹੈ।

# ਅਸੀਂ ਹਰ ਕੰਮ ਵਿਚ ਆਪਣੇ ਖਿਆਲ ਵੇਖਦੇ ਹਾਂ

ਸਾਡੇ ਜਿੱਥੇ ਵੀ ਦੋ ਚਾਰ ਆਦਮੀ ਜਾਂ ਜਨਾਨੀਆਂ ਬੈਠਦੀਆਂ ਹਨ ਤਾਂ ਤਕਰੀਬਨ ਕਿਸੇ ਨਾ ਕਿਸੇ ਦੀ ਬਦਨਾਮੀ ਕੀਤੀ ਜਾ ਰਹੀ ਹੁੰਦੀ ਹੈ । ਅਸੀਂ ਦੂਸਰੇ ਨੂੰ ਬਦਨਾਮ ਆਪਣੇ ਆਪ ਵਲ ਵਖਣ ਤੋਂ ਬਗੈਰ ਕਰਦੇ ਹਾਂ । ਸਾਡੇ ਆਪਣੇ ਵਿਚ ਹਜ਼ਾਰ ਖਾਮੀਆਂ ਹੋਣ, ਸਾਡਾ ਆਚਰਨ ਗੰਦੇ ਪਾਣੀ ਵਰਗਾ ਹੋਵੇ ਪਰ ਫਰ ਵੀ ਅਸੀਂ ਉਹਨਾਂ ਦੋ ਚਾਰ ਆਦਮੀਆਂ ਵਿਚ ਆਪਣੇ ਆਪ ਨੂੰ ਧਰਮਾਤਮਾ ਤੇ ਉੱਚ ਚਾਲਚਲਣ ਵਾਲਾ ਜ਼ਾਹਰ ਕਰਨ ਦੀ ਕੋਸ਼ਸ਼ ਕਰਦੇ ਹਾਂ । ਇਸਨੂੰ ਦਾ ਸਭ ਤੋਂ ਵਡਾ ਕਾਰਨ ਇਹ ਹੁੰਦਾ ਹੈ ਕਿ ਅਸੀਂ ਹਰ ਇਕ ਆਦਮੀ ਦੇ ਖਿਆਲਾਂ ਦੀ ਤੁਲਨਾ ਆਪਣ ਦਿਮਾਗ ਨਾਲ ਕਰਦੇ ਹਾਂ । ਸਾਡੇ ਆਪਣੇ ਖਿਆਲ ਭੈੜੇ ਹੋਣ ਤਾਂ ਲਾਜ਼ਮੀ ਗਲ ਹੈ ਕਿ ਸਾਨੂੰ ਬੁਰੇ ਖਿਆਲਾਂ ਵਾਲਾ ਆਦਮੀ ਸਭ ਤੋਂ ਨੇਕ ਦਿਲ ਤੇ ਈਮਾਨਦਾਰ ਲਗੇਗਾ । ਜੇ ਅਸੀਂ ਚਰੀ ਕਰਦੇ ਹਾਂ ਤਾਂ ਸਾਨੂੰ ਸਭ ਖਾਸੀਅਤਾਂ ਚੋਰ ਵਿਚ ਹੀ ਨਜ਼ਰ ਆਉਂਦੀਆਂ ਹਨ । ਸਾਡਾ ਆਪਣਾ ਆਚਰਨ ਖਰਾਬ ਹੋਵੇ ਤਾਂ ਸਾਨੂੰ ਚੰਗੇ ਆਚਰਨ ਵਾਲਾ ਮਨੁਖ ਝਲਾ ਜਾਂ ਪਾਗਲ ਹੀ ਨਜ਼ਰ ਆਉਂਦਾ ਹੈ । ਮਤਲਬ ਕੀ ਕਿ ਅਸੀਂ ਦੂਸਰੇ ਦੇ ਗੁਣਾਂ ਤੇ ਅਸੂਲਾਂ ਦੀ ਤੁਲਨਾ ਆਪਣੇ ਗੁਣਾ ਤੇ ਅਸੂਲਾਂ ਨਾਲ ਕਰਦ ਹਾਂ । ਕੋਈ ਸ਼ਰਾਬ ਪੀਂਦਾ ਹੈ ਤਾਂ ਉਹ ਸੋਫੀ ਨੂੰ ਇਸ ਵਾਸਤੇ ਬਦਨਾਮ ਕਰਦਾ ਹੈ ਕਿ ਉਸਨੂੰ ਸ਼ਰਾਬ ਦੇ ਗੁਣਾਂ ਦਾ ਪਤਾ ਨਹੀਂ ਹੈ, ਇਹ ਇਨਸਾਨ ਨੂੰ ਕਈ ਬੀਮਾਰੀਆਂ ਤੋਂ ਬਚਾਉਂਦੀ ਹੈ । ਜੇ ਕੋਈ ਸ਼ਰਾਬ ਨਹੀਂ ਪੀ ਦਾ ਤਾਂ ਉਹ ਪਾਣ ਵਾਲੇ ਨੂੰ ਏਸ ਵਾਸਤੇ ਬਦਨਾਮ ਕਰਦਾ ਹੈ ਕਿ ਸ਼ਰਾਬ ਨੇ ਸੈਂਕੜੇ ਘਰ ਉਸਦੇ ਵੇਖਦਿਆਂ ਵੇਖਦਿਆਂ ਬਰਬਾਦ ਕਰ ਦਿਤੇ ਤੇ ਫੇਰ ਇਸਨੂੰ ਕਿਉਂ ਪੀਤਾ ਜਾਵੇ । ਇਹ ਦੋਵੇਂ ਹੀ ਆਦਮੀ ਆਪਣੀ ਆਪਣੀ ਥਾਂ ਤੇ ਸੱਚੇ ਹੁੰਦੇ ਹਨ । ਕੋਈ ਲੜਕੀ ਸਾਡੇ ਨਾਲ ਪਿਆਰ ਕਰਦੀ ਹੈ ਤਾਂ ਸਾਨੂੰ ਉਸਦੇ ਖਿਆਲ ਸਤੀ ਸਵਿੱਤਰੀ ਵਰਗੇ ਨਜ਼ਰ

ਆਉਂਦੇ ਹਨ ਅਤੇ ਜੇ ਉਹੀ ਲੜਕੀ ਹੋਰ ਕਿਸੇ ਨਾਲ ਗਲ ਬਾਤ ਸ਼ੁਰੂ ਕਰ ਦੇਵੇ ਤਾਂ ਅਸੀਂ ਸਮਝਦੇ ਹਾਂ ਕਿ ਹੁਣ ਇਸਦਾ ਚਾਲ ਚਲਣ ਖਰਾਬ ਹੋ ਗਿਆ ਹੈ। ਸਾਨੂੰ ਆਪਨੂੰ ਪਿਆਸ ਨਾ ਲੱਗੀ ਹੋਵੇ ਤਾਂ ਅਸੀਂ ਦੂਸਰੇ ਨੂੰ ਇਹ ਕਹਿ ਕੇ ਟਾਲ ਦਿੰਦੇ ਹਾਂ "ਚਲ ਯਾਂਰ ਘਰ ਜਾ ਕੇ ਪੀ ਲਵੀਂ।" ਸਾਡਾ ਚਾਹ ਪੀਣ ਨੂੰ ਦਿਲ ਕਰਦਾ ਹੋਵੇ ਤੇ ਦੂਸਰਾ ਲੱਸੀ ਦਾ ਸ਼ੌਕੀਨ ਹੋਵੇ ਤਾਂ ਅਸੀਂ ਉਸਨੂੰ ਇਹ ਕਹਿਕੇ ਚਾਹ ਪਿਲਾ ਦਿੰਦੇ ਹਾਂ ਕਿ ਲੱਸੀ ਪੀਣ ਨਾਲ ਬਾਰ ਬਾਰ ਪਿਆਸ ਲਗਦੀ ਹੈ। ਅਸੀਂ ਜਿਥੇ ਵੀ ਵੇਖਦੇ ਹਾਂ ਆਪਣਾ ਦਿਲ, ਆਪਣਾ ਦਿਮਾਗ ਤੇ ਸਿਰਫ ਆਪਣੀ ਹੀ ਖੁਸ਼ੀ ਵੇਖਦੇ ਹਾਂ। ਦੂਸਰਿਆਂ ਵਲ ਅਸੀਂ ਕਦੇ ਧਿਆਨ ਨਹੀਂ ਦਿਤਾ। ਇਸ ਤਰ੍ਹਾਂ ਕਰਨ ਨਾਲ ਅਸੀਂ ਨਾ ਆਪਣੇ ਨਾਲ ਅਤੇ ਨਾ ਹੀ ਦੂਸਰਿਆਂ ਨਾਲ ਇਨਸਾਫ ਕਰ ਸਕਦੇ ਹਾਂ ਕਿਉਂਕਿ ਸਾਡੀ ਆਪਣੀ ਦਲੀਲ ਕਿਤੇ ਗਲਤ ਵੀ ਹੋ ਸਕਦੀ ਹੈ, ਸਾਡਾ ਆਪਣਾ ਦਿਮਾਗ ਗਲਤ ਵੀ ਸੋਚ ਸਕਦਾ ਹੈ ਅਤੇ ਸਾਡੇ ਆਪਣੇ ਆਪ ਵਿਚ ਕਈ ਨੁਕਸ ਵੀ ਹੋ ਸਕਦੇ ਹਨ। ਦੂਸਰੇ ਨੂੰ ਬਦਨਾਮ ਕਰਨਾ ਜਾਂ ਉਸਦੇ ਖਿਆਲਾਂ ਨੂੰ ਠੁਕਰਾਉਣ ਲਗਿਆਂ ਸਾਨੂੰ ਬੜੀ ਸਮਝਦਾਰੀ ਤੋਂ ਕੰਮ ਲੈਣਾ ਚਾਹੀਦਾ ਹੈ। ਇਨਸਾਨੀ ਫਰਜ਼ ਤਾਂ ਇਹ ਕਹਿੰਦਾ ਹੈ ਆਪਣੇ ਆਪ ਨੂੰ ਸੁਆਰਕੇ ਹੀ ਅਸੀਂ ਦੂਸਰਿਆਂ ਨੂੰ ਬਦਨਾਮ ਕਰ ਸਕਦੇ ਹਾਂ। ਉਂਜ ਆਪ-ਣੀਆਂ ਖਾਮੀਆਂ ਵਲੋਂ ਅੱਖਾਂ ਮੀਟ ਕੇ ਦੂਸਰੇ ਦੇ ਬਾਰੇ ਵਿਚ ਬੁਰੇ ਖਿਆਲ ਸੋਚਣੇ ਕੋਈ ਸਮਝਦਾਰੀ ਦਾ ਕੰਮ ਨਹੀਂ ਹੈ। ਹਰ ਇਨਸਾਨ ਨੂੰ ਚਾਹੀਦਾ ਹੈ ਕਿ ਉਹ ਦੂਸਰੇ ਨੂੰ ਗੁਨਾਹਗਾਰ ਕਹਿਣ ਤੋਂ ਪਹਿਲਾਂ ਆਪਣੇ ਆਪ ਬਾਰੇ ਸੋਚੇ ਕਿ ਉਹ ਆਪ ਕੀ ਹੈ।

# ਵਿਆਹ ਵਿੱਚ ਦਾਜ

ਸੋਨਾ ਇਕ ਬਹੁਤ ਹੀ ਪਵਿੱਤਰ ਵਸਤੂ ਹੈ। ਸ਼ਗਨਾਂ ਦੇ ਕੰਮ ਵਿਚ ਇਸ ਦੀ ਖਾਸ ਮਹੱਤਤਾ ਹੁੰਦੀ ਹੈ ਤੇ ਹਰ ਘਰ ਦਾ ਸ਼ਿੰਗਾਰ ਇਹੀ ਸਮਝਿਆ ਜਾਂਦਾ ਹੈ। ਜਿਸ ਘਰ ਵਿਚ ਇਹ ਵਧ ਹੋਵੇ ਉਹ ਘਰ ਅਤੇ ਜਿਸ ਦੇਸ਼ ਵਿਚ ਇਹ ਵਧ ਹੋਵੇ ਉਹ ਦੇਸ਼ ਅਮੀਰ ਹੁੰਦਾ ਹੈ। ਪੁਰਾਣ ਬਾਦਸ਼ਾਹ ਵੀ ਆਪਣ ਤਾਜ ਨੂੰ ਸੁੰਦਰ ਬਣਾਉਣ ਵਾਸਤੇ ਉਸ ਵਿਚ ਸੋਨਾ ਜੜਵਾਉਂਦੇ ਸਨ ਤੇ ਹੁਣ ਵੀ ਕਈ ਹਨ। ਸੋਨੇ ਦੀ ਕੋਈ ਵੀ ਚੀਜ਼ ਪਹਿਨ ਕੇ ਇਕ ਬੁਢਾ ਵੀ ਆਪਣੇ ਆਪ ਨੂੰ ਜਵਾਨ ਮਹਿਸੂਸ ਕਰਦਾ ਹੈ ਤੇ ਇਸਤਰੀ ਜਦੋਂ ਹਾਰ ਸ਼ਿੰਗਾਰ ਲਗਾ ਕੇ ਬਾਹਰ ਨਿਕਲਦੀ ਹੈ ਤਾਂ ਉਸਨੂੰ ਸਾਰੀ ਦੁਨੀਆਂ ਹੀ ਆਪਣੀ ਗੁਲਾਮ ਵਿਖਾਈ ਦਿੰਦੀ ਹੈ। ਜਿਸ ਤਰ੍ਹਾਂ ਤਾਰਿਆਂ ਦੀ ਜੜਤ ਨਾਲ ਚਨ ਹਰ ਵੀ ਖੂਬਸੂਰਤ ਲਗਦਾ ਹੈ, ਇਸੇ ਤਰ੍ਹਾਂ ਗਹਿਣੇ ਵੀ ਔਰਤ ਨੂੰ ਦੇ ਹੁਸਨ ਨਿਖਾਰ ਦਿੰਦੇ ਹਨ ਤੇ ਉਸ ਵਿਚੋਂ ਪੂਰਨਮਾਸ਼ੀ ਦੇ ਚੰਨ ਵਾਂਗੂ ਰੌਸ਼ਨੀ ਦੀਆਂ ਮਿੱਠੀਆਂ ਮਿੱਠੀਆਂ ਕਿਰਨਾਂ ਨਿਕਲਦੀਆਂ ਮਹਿਸੂਸ ਹੁੰਦੀਆਂ ਹਨ। ਪਰ ਇਸ ਦੇ ਉਲਟ ਇਹ ਇਕ ਸਮਾਜਕ ਬੀਮਾਰੀ ਵੀ ਹੈ। ਇਸ ਬੀਮਾਰੀ ਦੇ ਮਰੀਜ਼ ਹਾਲੇ ਤੱਕ ਸਾਡੀਆਂ ਅੱਖਾਂ ਦੇ ਸਾਹਮਣੇ ਆਪਣੀ ਜ਼ਿੰਦਗੀ ਦੇ ਬਦਨਸੀਬ ਦਿਨ ਪੂਰੇ ਕਰ ਰਹੇ ਹਨ ਅਤੇ ਮੌਤ ਨੂੰ ਆਵਾਜ਼ਾਂ ਮਾਰ ਮਾਰ ਕੇ, ਆਪਣੇ ਆਪ ਨੂੰ ਸਦਾ ਵਾਸਤੇ ਇਸ ਦੁਨੀਆਂ ਤੋਂ ਅਲੱਗ ਕਰਨ ਲਈ ਤੜਪਦੇ ਹਨ। ਦਾਜ ਵਿਚ ਸੋਨਾ ਘਟ ਮਿਲਣ ਦੀ ਵਜ੍ਹਾ ਕਾਰਨ ਹਾਲੇ ਤੱਕ ਸਾਡੇ ਸਮਾਜ ਵਿਚ ਕਈ ਬਦਨਸੀਬ ਲੜਕੀਆਂ ਬੈਠੀਆਂ ਹਨ, ਜਿਨ੍ਹਾਂ ਨੇ ਆਪਣੇ ਪਤੀ ਦੇ ਨਾਲ ਸੁਹਾਗ ਰਾਤ ਤੱਕ ਨਹੀਂ ਮਨਾਈ। ਕਈਆਂ ਲੜਕੀਆਂ ਨੂੰ ਜ਼ਹਿਰਾਂ ਪਿਲਾ ਦਿਤੀਆਂ ਜਾਂਦੀਆਂ ਹਨ, ਕੋਠਿਆਂ ਉਪਰੋਂ ਥੱਲੇ ਸੁੱਟ ਦਿੱਤਾ ਜਾਂਦਾ ਹੈ, ਤਾਕਿ

ਉਹਨਾਂ ਦੇ ਪਤੀ ਹੋਰ ਵਧੇਰੇ ਆਦਮੀ ਦੇ ਘਰ ਸ਼ਾਦੀ ਕਰ ਸਕਣ। ਕਈਆਂ ਭੈਣਾਂ ਨੂੰ ਨਾਜਾਇਜ਼ ਤੰਗ ਕੀਤਾ ਜਾਂਦਾ ਹੈ, ਤਾਂਕਿ ਉਹ ਆਪਣੇ ਮਾਂ ਬਾਪ ਦਾ ਘਰ ਲੁੱਟ ਕੇ ਉਹਨਾਂ ਲੁਟੇਰਿਆਂ ਦਾ ਘਰ ਭਰ ਸਕਣ। ਕਈ ਮਾਪੇ ਗਰੀਬ ਹੋਣ ਤੇ ਲੜਕੀਆਂ ਕੁਆਰੀਆਂ ਰਹਿ ਜਾਂਦੀਆਂ ਹਨ, ਤੇ ਕਈ ਆਤਮ ਘਾਤ ਕਰ ਲੈਂਦੀਆਂ ਹਨ, ਦਰਿਆਵਾਂ ਵਿਚ ਛਾਲਾਂ ਮਾਰ ਦਿੰਦੀਆਂ ਹਨ ਜਾਂ ਆਪਣੇ ਆਪ ਨੂੰ ਹੋਰ ਕਿਸੇ ਬਹਾਨੇ ਨਾਲ ਸਾੜ ਕੇ ਸੁਆਹ ਕਰ ਲੈਂਦੀਆਂ ਹਨ। ਦਾਜ ਦੀ ਸਮੱਸਿਆ ਐਨੀ ਭਿਆਨਕ ਸੂਰਤ ਅਖਤਿਆਰ ਕਰ ਗਈ ਹੈ ਕਿ ਪਹਿਲਾਂ ਤਾਂ ਇਹਨਾਂ ਦੀ ਪੜ੍ਹਾਈ ਉਪੱਰ ਹਜ਼ਾਰਾਂ ਰੁਪੈ ਖਰਚ ਕੀਦੇ ਹਨ ਤੇ ਫੇਰ ਇਹਨਾਂ ਵਿਚਾਰੀਆਂ ਦਾ ਗਊਆਂ ਤੇ ਮੱਝਾਂ ਵਾਂਗ ਮੁੱਲ ਪਾਇਆ ਜਾਂਦਾ ਹੈ। ਸਾਡੇ ਸਮਾਜ ਵਿਚ ਕਈ ਐਸੀਆਂ ਜ਼ਾਲਮ ਤੇ ਭ੍ਰਿਸ਼ਟ ਕੌਮਾਂ ਹਨ ਜਹਿੜੀਆਂ ਦਾਜ ਪ੍ਰਥਾ ਨੂੰ ਖਤਮ ਹੀ ਨਹੀਂ ਹਣ ਦਿੰਦੀਆਂ ਤੇ ਵਧ ਤੋਂ ਵਧ ਲਾਲਚੀ ਬਣ ਗਈਆਂ ਹਨ। ਇਹ ਇਕ ਲੜਕੀ ਨਾਲ ਅਫਸਰ ਬੇ ਇਨਸਾਫੀ ਹੈ ਅਤੇ ਇਸ ਨਾਲ ਬਰਾਬਰੀ ਦਾ ਦਾਬ੍ਹਾ ਝੂਠਾ ਹੈ।

ਅੱਜ ਇਕ ਮਾਮੂਲੀ ਪੜ੍ਹਿਆ ਲਿਖਿਆ ਨੌਜਵਾਨ ਵੀ ਆਪਣੀ ਮੰਗ ਵਿਚ ਮੋਟਰ ਸਾਈਕਲ ਤੋਂ ਘਟ ਗਲ ਨਹੀਂ ਕਰਦਾ, ਭਾਵੇਂ ਉਸਦੇ ਘਰ ਵਿਚ ਮੋਟਰ ਸਾਈਕਲ ਖੜਾ ਕਰਨ ਵਾਸਤੇ ਵੀ ਜਗ੍ਹਾ ਨਾ ਹੋਵੇ ਅਤੇ ਉਸਦੀ ਜੇਬ ਵਿਚ ਉਸ ਵਿਚ ਪਟਰੋਲ ਪਵਾਉਣ ਜੋਗੇ ਵੀ ਪੈਸੇ ਨਾ ਹੋਣ। ਕਈ ਮਾਪੇ ਕਰਜਾ ਚੁੱਕ ਕੇ, ਆਪਣਾ ਘਰ ਬਾਰ ਵੇਚਕੇ ਧੀਆਂ ਦਾ ਵਿਆਹ ਕਰਦੇ ਹਨ ਅਤੇ ਆਪਣੀ ਸਾਰੀ ਜ਼ਿੰਦਗੀ ਦੁੱਖਾਂ ਭਰੀ ਬਣਾ ਲੈਂਦੇ ਹਨ। ਇਹੋ ਜਿਹੇ ਮਾਪੇ ਕੋਈ ਸਮਝਦਾਰ ਨਹੀਂ ਹੁੰਦੇ। ਉਜੰ ਸਾਡੇ ਸਮਾਜ ਵਿਚ ਧੀ ਅਤੇ ਪੁਤਰ ਨੂੰ ਬਰਾਬਰ ਸਮਝਿਆ ਜਾਂਦਾ ਹੈ, ਬਲਕਿ ਮਾਤਾ ਪਿਤਾ ਤਾਂ ਆਪਣੀ ਲੜਕੀ ਨਾਲ ਪੁੱਤਰਾਂ ਤੋਂ ਵੀ ਵਧ ਪਿਆਰ ਕਰਦੇ ਹਨ। ਪਰ ਜੇ ਪੁੱਤ ਦੇ ਵਿਆਹ ਤੇ ਓਹਨਾਂ ਨੂੰ ਖੁਸ਼ੀ ਹੋਵੇ ਅਤੇ ਧੀ ਦੇ ਵਿਆਹ ਤੇ ਓਹ ਕੰਗਾਲ ਹੋ ਜਾਣ ਤਾਂ ਇਹ ਪਿਆਰ ਫੋਕੈ ਨਾਅਰ੍ਹਿਆਂ ਵਿਚ ਬਦਲ ਜਾਂਦਾ ਹੈ। ਹਾਲੇ ਮਸਾਂ ਦੋ ਤਿਨ ਸਾਲ ਦੀ ਗਲ ਹੈ, ਅਖਬਾਰ ਵਿਚ ਖਬਰ ਸੀ ਕਿ ਇਕ ਪੜ੍ਹੇ ਲਿਖੇ ਨੌਜਵਾਨ ਦੀ ਬਰਾਤ ਆਈ ਤੇ ਲੜਕੇ ਨੇ ਪੰਦਰਾਂ ਵੀਹ ਹਜ਼ਾਰ ਨਕਦ

ਦੀ ਮੰਗ ਕੀਤੀ । ਲੜਕੀ ਦਾ ਪਿਤਾ ਜਿਸਨੇ ਆਪਣੀ ਲੜਕੀ ਨੂੰ ਪਹਿਲਾਂ ਹੀ ਬੀ.ਏ. ਕਰਵਾਇਆ ਹੋਇਆ ਸੀ, ਤੇ ਦਾਜ ਉੱਪਰ ਵੀ ਹਜ਼ਾਰਾਂ ਰੁਪੈ ਖਰਚ ਕੀਤੇ ਸਨ, ਆਪਣੀ ਇੱਜ਼ਤ ਨੂੰ ਮੁੱਖ ਰਖਦਿਆਂ, ਜਹਿੜਾ ਉਸ ਕੋਲ ਪੰਜ ਸਤ ਹਜ਼ਾਰ ਨਕਦ ਸੀ, ਚੈਕ ਕਟ ਕੇ ਦੇਣ ਲੱਗਾ । ਪਰ ਉਸ ਬਹਾਦਰ ਤੇ ਦੂਰਅੰਦੇਸ਼ ਲੜਕੀ ਨੇ ਉਠਕੇ ਆਪਣੇ ਪਿਤਾ ਦੀ ਬਾਂਹ ਫੜ ਲਈ ਕਿ "ਪਿਤਾ ਜੀ, ਤੁਹਾਨੂੰ ਕੰਗਾਲ ਬਣਾਕੇ ਮੈਂ ਸੁਖੀ ਕਿਵੇਂ ਰਹਿ ਸਕਦੀ ਹਾਂ । ਇਹਨਾਂ ਦਾ ਕੀ ਪਤਾ ਕਿ ਮੈਨੂੰ ਛੱਡ ਕੇ ਕਿਸੇ ਵਧੇਰੇ ਅਮੀਰ ਆਦਮੀ ਦੇ ਘਰ ਸ਼ਾਦੀ ਕਰਵਾ ਲੈਣ ।" ਲੋਕਾਂ ਨੇ ਲੜਕੀ ਦੀ ਹਮਾਇਤ ਕੀਤੀ ਤੇ ਬਰਾਤ ਨੂੰ ਖਾਲੀ ਜਾਣਾ ਪਿਆ । ਸਾਡੇ ਅੱਖੀਂ ਵੇਖਣ ਦੀ ਗਲ ਹੈ ਤੇ ਦਿਨ ਵੀ ਕੋਈ ਬਹੁਤੇ ਨਹੀਂ ਹੋਏ, ਜਦੋਂ ਇਕ ਕਾਲਾ ਜਿਹਾ ਮੁੰਡਾ, ਦਫਤਰ ਵਿਚ ਸੌ ਸਵਾ ਸੌ ਰੁਪੈ ਦੀ ਨੌਕਰੀ ਕਰਨ ਵਾਲਾ, ਤੇ ਜਿਨ੍ਹਾਂ ਦੇ ਘਰ ਵਿਚ ਹੁਣ ਤੱਕ ਭੰਗ ਭੁਜਦੀ ਰਹੀ ਹੈ, ਅਪਣੇ ਟਿੱਕੇ ਉਪੱਰ ਹੀ ਦੋ ਹਜ਼ਾਰ ਦੀ ਨਕਦ ਮੰਗ ਕੀਤੀ ਤੇ ਵਿਆਹ ਉੱਪਰ ਕਈ ਸ਼ਰਤਾਂ ਵੀ ਮਨਵਾਈਆਂ । ਉਸਦਾ ਰਿਸ਼ਤਾ ਵੀ ਹੋ ਗਿਆ । ਪਰ ਉਸ ਬਦਨਸੀਬ ਲੜਕੀ ਦੇ ਬੇਸਮਝ ਮਾਤਾ ਪਿਤਾ, ਜਿਨ੍ਹਾਂ ਨੇ ਕੁਝ ਵੀ ਨਹੀਂ ਵੇਖਿਆ, ਇਕ ਭੈੜੇ ਜਿਹੇ ਮੁੰਡੇ ਨਾਲ ਆਪਣੀ ਲਾਡਲੀ ਦਾ ਰਿਸ਼ਤਾ ਕਰ ਦਿਤਾ, ਜਿਸਦਾ ਨਾ ਦਿਲ ਹੀ ਸਾਫ ਹੈ ਅਤੇ ਨਾ ਸ਼ਕਲ ਹੀ ਚਿੱਟੀ ਹੈ । ਇਹਨਾਂ ਜ਼ਾਲਮਾਂ ਨੂੰ ਛੱਡਕੇ ਸਾਡੇ ਸਮਾਜ ਵਿਚ ਕਈ ਬੜੇ ਪਵਿੱਤਰ ਤੇ ਮਹਾਨ ਆਦਮੀ ਵੀ ਹਨ, ਜਿਹੜੇ ਸਿਰਫ ਲੜਕੀ ਦਾ ਰਿਸ਼ਤਾ ਲੈਣਾ ਹੀ ਪੁੰਨ ਸਮਝਦੇ ਹਨ

ਇਸ ਬੀਮਾਰੀ ਦਾ ਇਲਾਜ ਸਿਰਫ ਸਮਾਜ ਹੀ ਕਰ ਸਕਦਾ ਹੈ ਜਾਂ ਫੇਰ ਸਰਕਾਰ ਨੂੰ ਚਾਹੀਦਾ ਹੈ ਕਿ ਉਹ ਇਸ ਨੂੰ ਖਤਮ ਕਰਨ ਵਾਸਤੇ ਸਖਤ ਤੋਂ ਸਖਤ ਕਾਨੂੰਨ ਬਣਾਏ ਅਤੇ ਲੋਕਾਂ ਵਿਚ ਪ੍ਰਚਾਰ ਕਰਕੇ ਉਹਨਾਂ ਨੂੰ ਦਾਜ ਦੇ ਔਗਣਾਂ ਤੋਂ ਜਾਣੂ ਕਰਵਾਏ । ਲੋਕਾਂ ਨੂੰ ਵੀ ਚਾਹੀਦਾ ਹੈ ਕਿ ਵਧੇਰੇ ਦਾਜ ਮੰਗਣ ਵਾਲਿਆਂ ਨਾਲ ਸਭ ਤਰ੍ਹਾਂ ਦਾ ਭਾਈਚਾਰਾ ਖਤਮ ਕਰ ਦੇਣ । ਅਜਿਹੇ ਆਦਮੀਆਂ ਦੇ ਤਾਂ ਰਿਸ਼ਤੇ ਵੀ ਨਹੀਂ ਹੋਣੇ ਚਾਹੀਦੇ । ਸਭ ਤੋਂ ਵਧ ਲੜਕੀ ਵਿੱਚ ਦਲੇਰੀ ਦੀ ਲੋੜ ਹੈ, ਉਸਨੂੰ ਚਾਹੀਦਾ ਹੈ ਕਿ ਵਧੇਰੇ ਲਾਲਚੀ ਆਦਮੀ ਬਾਰੇ ਆਪਣੇ ਮਾਤਾ ਪਿਤਾ ਨੂੰ ਸਾਫ ਕਹਿ ਦੇਣ ਕਿ ਉਹ ਉਸ ਘਰ ਵਿਚ ਜਾਣ ਵਾਸਤੇ ਤਿਆਰ ਨਹੀਂ ਹੈ ।

# ਫੈਮਲੀ ਪਲੈਨਿੰਗ

ਤੇਜ਼ੀ ਨਾਲ ਵਧਦੀ ਹੋਈ ਆਬਾਦੀ ਨੂੰ ਘਟਾਉਣ ਦਾ ਮਸਲਾ ਅੱਜ ਸਾਡੇ ਦੇਸ਼ ਵਿਚ ਬੜੇ ਜ਼ੋਰ ਸ਼ੋਰ ਨਾਲ ਚਲ ਰਿਹਾ ਹੈ। ਰੇਡੀਉ ਆਪਣੀ ਪੂਰੀ ਰਫਤਾਰ ਨਾਲ ਇਸ ਸਮੱਸਿਆ ਦਾ ਹੱਲ ਦੱਸਕੇ ਲੋਕਾਂ ਨੂੰ ਪ੍ਰਭਾਵਤ ਕਰ ਰਿਹਾ ਹੈ। ਸਰਕਾਰ ਵਲੋਂ ਡਰਾਮਿਆਂ ਤੇ ਹੋਰ ਕਲਚਰਲ ਪ੍ਰੋਗਰਾਮਾਂ ਦੀ ਬਾਰਸ਼ ਲੋਕਾਂ ਦਿਆਂ ਮਨਾਂ ਵਿਚ ਖੁਸ਼ੀਆਂ ਦੇ ਅਮੁੱਕ ਭੰਡਾਰ ਭਰੀ ਜਾ ਰਹੀ ਹੈ ਅਤੇ ਉਹਨਾਂ ਨੂੰ ਕੁਝ ਸੋਚਣ ਵਾਸਤੇ ਪ੍ਰੇਰਨਾ ਦਿੰਦੀ ਹੈ। ਦੇਸ਼ ਦੀਆਂ ਨਰਸਾਂ ਤੇ ਡਾਕਟਰ ਇਸ ਬੀਮਾਰੀ ਨੂੰ ਖਤਮ ਕਰਨ ਵਾਸਤੇ ਆਪਣੀ ਪੂਰੀ ਹਰਕਤ ਵਿਚ ਹਨ ਅਤੇ ਉਹ ਘਰਾਂ ਘਰਾਂ ਵਿਚ ਜਾਕੇ, ਵਧ ਰਹੀ ਆਬਾਦੀ ਨੂੰ ਕੋੜ੍ਹ ਦੱਸ ਕੇ, ਲੋਕਾਂ ਨੂੰ ਘਟ ਬੱਚੇ ਪੈਦਾ ਕਰਨ ਲਈ ਉਕਸਾਉਂਦੇ ਹਨ। ਹੁਣ ਸਵਾਲ ਉਠਦਾ ਹੈ ਕਿ ਬੱਚੇ ਘਟ ਕਿਉਂ ਪੈਦਾ ਕੀਤੇ ਜਾਣ ? ਬੱਚੇ ਤਾਂ ਘਰ ਦੀ ਰੌਣਕ ਹੁੰਦੇ ਹਨ। ਜਿਸ ਘਰ ਵਿਚ ਇਹਨਾਂ ਦੀ ਅਣਹੋਂਦ ਹੋਵੇ, ਉਹ ਤਾਂ ਘਰ ਵੀ ਸ਼ਮਸ਼ਾਨ ਭੂਮੀ ਵਰਗਾ ਨਜ਼ਰ ਆਉਂਦਾ ਹੈ। ਸਾਡਾ ਸਮਾਜ ਤਾਂ ਵੈਸੇ ਵੀ ਜਿਸ ਘਰ ਵਿਚ ਇਹਨਾਂ ਦੀ ਕਮੀ ਹੋਵੇ ਉਸਨੂੰ ਇਕ ਮਨਹੂਸ ਘਰ ਸਮਝਦਾ ਹੈ। ਫਿਰ ਸਰਕਾਰ ਨੂੰ ਕੀ ਦੁਖ ਹੈ ਲੋਕਾਂ ਦੇ ਵਧ ਰਹੇ ਪ੍ਰਵਾਰਾਂ ਦਾ। ਜੇ ਕੋਈ ਮੁੰਡਾ ਸਕੂਲ ਵਿਚ ਪੜ੍ਹਦਾ ਹੈ ਤਾਂ ਉਸਦੇ ਮਾਤਾ ਪਿਤਾ ਉਸਦੀ ਫੀਸ ਦਿੰਦੇ ਹਨ, ਜੇ ਉਸਨੇ ਕਿਤੇ ਬਾਹਰ ਅੰਦਰ ਜਾਣਾ ਹੋਵੇ ਤਾਂ ਸਰਕਾਰ ਨੂੰ ਕਰਾਇਆ ਮਿਲ ਜਾਂਦਾ ਹੈ। ਉਹ ਸਿਨਮਾ ਵੇਖਦਾ ਹੈ ਤਾਂ ਆਪਣੇ ਪੈਸਿਆਂ ਨਾਲ, ਕਪੜੇ ਪਹਿਨਦਾ ਹੈ ਤਾਂ ਆਪਣੇ ਪੈਸੇ ਖਰਚ ਕੇ। ਸਰਕਾਰ ਨੂੰ ਤਾਂ ਵਧ ਆਬਾਦੀ ਨਾਲ ਵਧ ਕਮਾਈ ਹੁੰਦੀ ਹੈ। ਗਡੀ ਉਤੇ ਇਕ ਆਦਮੀ ਦੇ ਸਫਰ ਕਰਨ ਨਾਲ ਜੇ ਸਰਕਾਰ ਨੂੰ ਇਕ ਰੁਪੈਆ ਬਚਦਾ ਹੈ ਤਾਂ ਲਾਜ਼ਮੀ ਗਲ

ਹੈ ਕਿ ਜਦੋਂ ਪੰਜ ਆਦਮੀ ਸਫਰ ਕਰਨਗੇ ਤਾਂ ਸਰਕਾਰ ਨੂੰ ਵਧ ਫਾਇਦਾ ਹੋਵੇਗਾ। ਏਸੇ ਤਰਾਂ ਜੇ ਇਕ ਆਦਮੀ ਹੋਵੇਗਾ ਤਾਂ ਉਹ ਇਕ ਕਮੀਜ਼ ਪਜਾਮੇ ਨਾਲ ਸਾਰ ਲਵੇਗਾ ਅਤੇ ਜੇ ਪੰਜ ਸੱਤ ਹੋਣਗੇ ਤਾਂ ਉਹਨਾਂ ਨੂੰ ਜ਼ਿਆਦਾ ਕਪੜਾ ਖਰੀਦਣਾ ਪਵੇਗਾ ਅਤੇ ਸਰਕਾਰ ਨੂੰ ਜ਼ਿਆਦਾ ਟੈਕਸ ਮਿਲੇਗਾ।

ਜੇ ਅਸੀਂ ਇਹਨਾਂ ਦੋਹਾਂ ਮਸਲਿਆਂ ਨੂੰ ਧਿਆਨ ਨਾਲ ਵੇਖੀਏ ਤਾਂ ਇਕ ਗਲ ਸਪੱਸ਼ਟ ਰੂਪ ਵਿਚ ਸਾਡੇ ਸਾਹਮਣੇ ਆ ਜਾਂਦੀ ਹੈ। ਅਗਰ ਸਾਡੇ ਘਟ ਬੱਚੇ ਘਰ ਦਾ ਹੋਣਗੇ ਤਾਂ ਅਸੀਂ ਉਹਨਾਂ ਦੀ ਪਰਵਰਸ਼ ਚੰਗੀ ਤਰ੍ਹਾਂ ਕਰ ਸਕਦੇ ਹਾਂ, ਉਹਨਾਂ ਨੂੰ ਅਛੇ ਸਕੂਲਾਂ ਵਿਚ ਪੜ੍ਹਾ ਲਿਖਾ ਸਕਤੇ ਹਾਂ। ਪਰ ਜੇ ਸਾਡੇ ਜ਼ਿਆਦਾ ਬਚੇ ਹੋਣਗੇ ਤਾਂ ਜ਼ਰੂਰੀ ਚੀਜ਼ ਹੈ ਕਿ ਸਾਨੂੰ ਆਪਣੀ ਆਮਦਨੀ ਦੀ ਰਕਮ ਨੂੰ ਜ਼ਿਆਦਾ ਥਾਈਂ ਵਰਤਨਾ ਪਵੇਗਾ ਅਤੇ ਹਰ ਬਚੇ ਨੂੰ ਉਸਦੀ ਜ਼ਿੰਦਗੀ ਨੂੰ ਉਚਾ ਚੁਕਣ ਵਾਸਤੇ ਘਟ ਸਹੂਲਤਾਂ ਮਿਲਣਗੀਆਂ। ਫਰਜ਼ ਕਰ ਲਵੋ ਕਿਸੇ ਆਦਮੀ ਦੀ ਤਨਖਾਹ ਡੇਢ ਸੌ ਰੁਪੈ ਹੈ ਅਤੇ ਉਸਦੇ ਦੋ ਬਚੇ ਹਨ। ਉਹ ਆਪਨਾ ਸੌ ਰੁਪੈ ਖਰਚ ਕਰ ਕੇ ਪੰਜਾਹ ਰੁਪੈ ਨਾਲ ਦੋਹਾਂ ਬਚਿਆਂ ਨੂੰ ਕਾਫੀ ਚੰਗੀ ਤਾਲੀਮ ਦਿਲਵਾ ਸਕਦਾ ਹੈ। ਇਕ ਆਦਮੀ ਹੈ ਉਸਦੇ ਚਾਰ ਬੱਚੇ ਹਨ ਤਾਂ ਲਾਜ਼ਮੀ ਹੈ ਕਿ ਉਸਦੇ ਘਰ ਦਾ ਖਰਚ ਵੀ ਵਧ ਜਾਵੇਗਾ ਅਤੇ ਬਾਕੀ ਜਿਹੜੇ ਕੁਝ ਪੈਸੇ ਬੇਚਣਗੇ, ਉਹਨਾਂ ਨੂੰ ਚਾਰ ਬਚਿਆਂ ਦੀ ਪੜ੍ਹਾਈ ਤੇ ਖਰਚ ਕਰਨਾ ਪਵੇਗਾ। ਇਸ ਤਰਾਂ ਉਹ ਬਚੇ ਘਟ ਪੜ੍ਹ ਸਕਣਗੇ। ਵੇਖਣ ਵਿਚ ਆਮ ਤੌਰ ਤੇ ਇਹੀ ਆਇਆ ਹੈ ਕਿ ਅਮੀਰ ਆਦਮੀ ਦੇ ਬਚੇ ਘਟ ਹੁੰਦੇ ਹਨ ਅਤੇ ਗਰੀਬ ਆਦਮੀ ਦੇ ਜ਼ਿਆਦਾ। ਲੇਕਿਨ ਹੋਣਾ ਇਹ ਚਾਹੀਦਾ ਹੈ ਕਿ ਅਮੀਰ ਬੇਸ਼ਕ ਵਧ ਬਚੇ ਪੈਦਾ ਕਰ ਲਵੇ ਲੇਕਿਨ ਗਰੀਬ ਨੂੰ ਆਪਣੀ ਆਮਦਨ ਦੇ ਮੁਤਾਬਕ ਘਟ ਬਚੇ ਪੈਦਾ ਕਰਨੇ ਚਾਹੀਦੇ ਹਨ। ਅਗਰ ਕੋਈ ਪਿਤਾ ਸਿਰਫ ਬਚਿਆਂ ਨੂੰ ਜਨਮ ਦੇਣਾ ਜਾਣਦਾ ਹੈ ਅਤੇ ਉਨ੍ਹਾਂ ਨੂੰ ਪੜ੍ਹਾ ਲਿਖਾ ਨਹੀਂ ਸਕਦਾ, ਉਹਨਾਂ ਨੂੰ ਪਹਿਨਣ ਵਾਸਤੇ ਕਪੜੇ ਨਹੀਂ ਦੇ ਸਕਦਾ ਜਾਂ ਉਹਨਾਂ ਨੂੰ ਪੈਦਾ ਕਰਕੇ ਨਰਕ ਵਿਚ ਸੁਟ ਦਿੰਦਾ ਹੈ ਤਾਂ ਉਸਨੂੰ ਆਪਣੇ ਬਚਿਆਂ ਨੂੰ ਖੁਸ਼ਹਾਲ ਵੇਖਣ ਵਾਲਾ ਪਿਤਾ ਨਹੀਂ ਕਿਹਾ ਜਾ ਸਕਦਾ। ਹਰ ਮਾਤਾ ਪਿਤਾ ਦਾ ਮੁਖ ਉਦੇਸ਼ ਹੋਣਾ ਚਾਹੀਦਾ ਹੈ ਕਿ ਉਹਨਾਂ ਦੇ ਘਰ ਆਉਣ ਵਾਲਾ ਨਵਾਂ ਮਹਿਮਾਨ ਆਪਣੀ ਜ਼ਿੰਦਗੀ ਨੂੰ ਯੋਗ ਬਣਾ ਕੇ ਆਪਣੇ ਪਿਆਰੇ ਦੇਸ਼ ਦੀ

ਸੇਵਾ ਕਰ ਸਕੇ ਅਤੇ ਆਪਣੇ ਮਾਤਾ ਪਿਤਾ ਦਾ ਨਾ ਰੌਸ਼ਨ ਕਰ ਸਕੇ। ਜੇ ਉਹ ਇਨਾ ਕਾਬਲ ਨਾ ਹੋ ਸਕੇ ਤਾਂ ਕਮਅਜ਼ਕਮ ਇਸ ਤਰ੍ਹਾਂ ਦੇ ਇਖਲਾਕ ਦਾ ਨਾ ਹੋਵੇ ਜਿਸ ਨਾਲ ਉਸਦੀਆਂ ਗੰਦੀਆਂ ਆਦਤਾਂ ਦੀ ਬਦਬੂ ਸਾਰੇ ਵਾਯੂ ਮੰਡਲ ਨੂੰ ਭ੍ਰਿਸ਼ਟ ਕਰ ਦੇਵੇ। ਅਜਿਹੀ ਔਲਾਦ ਆਪਣੇ ਮਾਤਾ ਦੇ ਸਿਰ ਤੇ ਵੀ ਬੋਝ ਹੁੰਦੀ ਹੈ ਅਤੇ ਆਪਣੇ ਦੇਸ਼ ਦਾ ਕੁਝ ਸੁਆਰ ਵੀ ਨਹੀਂ ਸਕਦੀ ਸਮਝਦਾਰੀ ਦੀ ਗਲ ਤਾਂ ਇਹ ਹੈ ਕਿ ਜ ਕੋਈ ਆਦਮੀ ਇਕ ਬਚ ਦੀ ਜ਼ਿੰਦਗੀ ਨੂੰ ਪ੍ਰਫੁਲਤ ਬਣਾ ਸਕਦਾ ਹੈ ਤਾਂ ਉਸ ਦਾ ਫਰਜ਼ ਹੈ ਕਿ ਉਸਦੇ ਇਕ ਬਚਾ ਪੈਦਾ ਹਵੇ, ਜ ਉਹ ਦੋ ਬਚਿਆਂ ਨੂੰ ਚੰਗੀ ਤਰਾ ਸੰਭਾਲ ਸਕਦਾ ਹਵ ਤਾਂ ਉਹ ਦੋ ਬਚੇ ਪੈਦਾ ਕਰ ਲਵੇ ਅਤੇ ਅਗਰ ਉਹ ਤਿੰਨਾਂ ਬਚਿਆਂ ਦੀ ਜ਼ਿੰਦਗੀ ਨੂੰ ਖੁਸ਼ਹਾਲ ਬਣਾ ਸਕਦਾ ਹੋਵੇ ਤਾਂ ਬਸ਼ਕ ਤਿੰਨ ਬਚ ਪੈਦਾ ਕਰ ਲਵ। ਇਸ ਤੋਂ ਵਧ ਅਜ ਦੇ ਜ਼ਮਾਨੇ ਵਿਚ ਨਾ ਤਾਂ ਚੰਗਾ ਹੀ ਲਗਦਾ ਹੈ ਅਤੇ ਨਾ ਇਹ ਦੇਸ਼ ਭਗਤੀ ਦਾ ਹੀ ਸਬੂਤ ਹੈ।

ਸਾਡੇ ਦੇਸ਼ ਵਿਚ ਹਰ ਸਾਲ ਤਕਰੀਬਨ 45 ਲਖ ਬਚੇ ਪੈਦਾ ਹੁੰਦੇ ਹਨ। ਇਹਨਾਂ ਸਭ ਵਾਸਤੇ ਮਕਾਨਾਂ ਦੀ ਜ਼ਰੂਰਤ ਹੈ, ਸਕੂਲਾਂ ਕਾਲਜਾਂ ਦੀ ਜਰੂਰਤ ਹੈ ਤੇ ਵਡੀ ਜਰੂਰਤ ਹੈ ਅਨਾਜ ਦੀ। ਅਗਰ ਆਬਾਦੀ ਏਸ ਰਫਤਾਰ ਨਾਲ ਹੀ ਵਧਦੀ ਰਹੇ ਤਾਂ ਕਈ ਦਿਨ ਐਸਾ ਆ ਸਕਦਾ ਹੈ ਕਿ ਜਿਥੇ ਅਜ ਅਸੀਂ ਫਸਲਾਂ ਬੀਜਦੇ ਹਾਂ, ਸਾਨੂੰ ਰਹਿਣ ਵਾਸਤੇ ਮਕਾਨ ਪਾਉਣ ਪੈਣ। ਇਸ ਨਾਲ ਦਸ਼ ਵਾਸੀਆਂ ਨੂੰ ਹਰ ਵੀ ਅਨਾਜ ਘਟ ਮਿਲੇਗਾ। ਜ਼ਮੀਨ ਇਕ ਐਸੀ ਚੀਜ਼ ਹੈ ਜਿਸ ਨੂੰ ਨਾ ਘਟਾਇਆ ਜਾ ਸਕਦਾ ਹੈ ਅਤੇ ਨਾ ਹੀ ਵਧਾਇਆ। ਅਬਾਦੀ ਵਧਦੀ ਜਾਂਦੀ ਹੈ ਅਤੇ ਜ਼ਮੀਨ ਉਨੀ ਰਹਿੰਦੀ ਹੈ। ਫੇਰ ਅਨਾਜ ਦੀ ਕਿਵੇਂ ਨਾ ਘਾਟ ਮਹਿਸੂਸ ਹੋਵੇ। ਫਰਜ਼ ਕਰ ਲਵੋ ਇਕ ਆਦਮੀ ਕੋਲ ਦਸ ਘੁਮਾ ਜ਼ਮੀਨ ਹੈ, ਉਹ ਰੋਟੀ ਚੰਗੀ ਖਾਂਦਾ ਹੈ। ਉਸਦੇ ਪੰਜ ਪੁਤਰ ਹੋ ਜਾਂਦੇ ਹਨ ਤਾਂ ਹਰ ਇਕ ਦੋ 'ਘੁਮਾ ਦਾ ਮਾਲਕ ਰਹਿ ਜਾਂਦਾ ਹੈ। ਇਸ ਤਰਾਂ ਇਹਨਾਂ ਸਾਰੇ ਭਰਾਵਾਂ ਦਾ ਹੀ ਠੀਕ ਗੁਜ਼ਾਰਾ ਨਹੀਂ ਹੋ ਸਕਦਾ। ਇਹਨਾਂ ਦੇ ਬਚਿਆਂ ਨੂੰ ਤਾਲੀਮ ਘਟ ਮਿਲੇਗੀ ਅਤੇ ਅਨਪੜ੍ਹਤਾ ਹੋਣ ਨਾਲ ਇਨਸਾਨ ਦਾ ਮਨ ਲੜਾਈ ਝਗੜੇ ਤੇ ਹੋਰ ਬੁਰੀਆਂ ਆਦਤਾਂ ਵਿਚ ਲਗਾ ਰਹਿੰਦਾ ਹੈ।

ਕਈ ਆਦਮੀਆਂ ਦਾ ਖਿਆਲ ਹੁੰਦਾ ਹੈ ਕਿ ਜਿਨਾਂ ਵਡਾ ਪ੍ਰਵਾਰ ਹੋਵੇ ਓਨੀ ਜ਼ਿਆਦਾ ਖੁਸ਼ੀ ਮਿਲਦੀ ਹੈ। ਜੇ ਅਸੀਂ ਇਸ ਗਲ ਨੂੰ ਪਿਛਲੇ ਜ਼ਮਾਨ ਦੇ ਮੁਤਾਬਕ ਸੋਚੀਏ ਤਾ ਇਹ ਬਿਲਕੁਲ ਠੀਕ ਹੈ ਅਤੇ ਅਗਰ ਅਸੀਂ ਹੁਣ ਦੇ ਜ਼ਮਾਨੇ ਨੂੰ ਮੁਖ ਰਖਕੇ ਇਸ ਗਲ ਤੇ ਵਿਚਾਰ ਕਰੀਏ ਤਾਂ ਸਾਨੂੰ ਇਹੋ ਪਤਾ ਲਗਦਾ ਹੈ ਕਿ ਜਿਨੇ ਵਡੇ ਪ੍ਰਵਾਰ ਹੁੰਦੇ ਹਨ ਉਥੇ ਲੜਾਈ ਝਗੜੇ ਹੁੰਦੇ ਰਹਿੰਦੇ ਹਨ ਅਤੇ ਜਿਨਾਂ ਛੋਟਾ ਪ੍ਰਵਾਰ ਹੁੰਦਾ ਹੈ ਉਹ ਘਰ ਖੁਸ਼ੀ ਨਾਲ ਭਰਿਆ ਹੋਇਆ ਦਿਸਦਾ ਹੈ। ਜਿਨਾਂ ਘਰ ਖੁਸ਼ਹਾਲ ਹੋਵੇ ਉਨਾ ਹੀ ਦੇਸ਼ ਤਰਕੀ ਕਰਦਾ ਹੈ। ਸੋ ਦੇਸ ਦੀ ਹਾਲਤ ਨੂੰ ਮੁਖ ਰਖਦਿਆਂ ਵਕਤ ਦੀ ਪੁਕਾਰ ਨੂੰ ਮੁਖ ਰਖਦਿਆਂ ਅਤੇ ਆਪਣੇ ਬਚਿਆਂ ਦੀ ਖੁਸ਼ਹਾਲੀ ਨੂੰ ਮੁਖ ਰਖਦਿਆਂ ਤਾ ਲੋਕਾਂ ਦਾ ਇਹੀ ਫਰਜ਼ ਬਣਦਾ ਹੈ ਕਿ ਉਹ ਉਨੇ ਬਚੇ ਪੈਦਾ ਕਰਨ ਜਿਨਾਂ ਦੀ ਜ਼ਿੰਦਗੀ ਦੇਸ਼ ਵਾਸਤੇ ਫਾਇਦੇ ਮੰਦ ਹੋ ਸਕੇ ਅਤੇ ਉਹ ਆਪਣੇ ਮਾਤਾ ਪਿਤਾ ਦੇ ਨਾਂ ਨੂੰ ਉਚਾ ਚੁਕ ਸਕਣ।

———

# ਮੁਖਾਲਫਤ ਪਾਰਟੀਆਂ

ਕਿਸੇ ਦੇਸ਼ ਨੂੰ ਉੱਨਤੀ ਦੀ ਟੀਸੀ ਤੇ ਲੈ ਜਾਣ ਵਾਸਤੇ ਮੁਖਾਲਫਤ ਪਾਰਟੀ ਦਾ ਹੋਣਾ ਬਹੁਤ ਜ਼ਰੂਰੀ ਹੁੰਦਾ ਹੈ। ਮੁਖਾਲਫਤ ਹੀ ਇਕ ਐਸੀ ਚੀਜ਼ ਹੈ ਜਿਹੜੀ ਇਕ ਗਲਤ ਕੰਮ ਕਰਨ ਵਾਲੇ ਲੀਡਰ ਨੂੰ ਉਸ ਰਸਤੇ ਤੋਂ ਮੋੜ ਕ ਤੇ ਦੇਸ਼ ਦ ਫਾਇਦੇ ਵਾਸਤੇ ਕੰਮ ਕਰਨ ਲਈ ਮਜਬੂਰ ਕਰਦੀ ਹੈ। ਨਿਕੰਮੀ ਸਰਕਾਰ ਨੂੰ ਬਦਲਕੇ ਤੇ ਉਸਦੀ ਜਗਾ ਦੇਸ਼ ਦੀ ਕਿਸਮਤ ਨੂੰ ਜਗਾਉਣ ਵਾਲੀ ਪਾਰਟੀ ਲਿਆ ਖੜੀ ਕਰਨਾ ਜਾਂ ਫੇਰ ਉਸੇ ਸਰਕਾਰ ਨੂੰ ਹਲੂਣਾ ਮਾਰ ਕੇ ਜਗਾਣਾ ਤੇ ਉਸ ਨੂੰ ਲੋਕਾਂ ਦੀ ਹਾਲਤ ਸੁਧਾਰਨ ਦਾ ਸਿੱਧਾ ਰਾਹ ਵਿਖਾ ਦੇਣਾ। ਲੋਕਾਂ ਤੇ ਹੁੰਦੇ ਅਤਿਆਚਾਰਾਂ ਨੂੰ ਨਾ ਬਰਦਾਸ਼ਤ ਕਰ ਸਕਣਾ, ਉਹਨਾਂ ਉੱਤੇ ਪਿਆ ਟੈਕਸਾਂ ਦਾ ਭਾਰ ਤੇ ਮਹਿੱਗਾਈ ਨਾਲ ਹੋਈ ਗਰੀਬਾਂ ਦੀ ਬੁਰੀ ਦਸ਼ਾ ਨੂੰ ਸਰਕਾਰ ਦੇ ਸਾਹਮਣੇ ਪ੍ਰਤਖ ਕਰਕੇ ਵਿਖਾ ਦੇਣਾ। ਗਰੀਬਾਂ ਦਾ ਚਲਦਾ ਫਿਰਦਾ ਹੱਡੀਆਂ ਦਾ ਢਾਂਚਾ, ਉਹਨਾਂ ਦੇ ਰੋਟੀਆਂ ਤੋਂ ਖਾਲੀ ਤੇ ਡਰਾਉਣੇ ਜਿਹੇ ਪੇਟ ਅਤੇ ਉਹਨਾਂ ਦੀਆਂ ਕਾਨਿਆਂ ਦੀਆਂ ਬਣੀਆਂ ਹੋਈਆਂ ਝੁਗੀਆਂ ਜਿਹਨਾਂ ਨੂੰ ਰੰਗ ਬਰੰਗੀਆਂ ਲੀਰਾਂ ਦੀਆਂ ਟਾਕੀਆਂ ਲਾਕੇ ਮਜਾਇਆ ਹੋਇਆ, ਉਹਨਾਂ ਦੇ ਚੰਨ ਵਰਗੇ ਪੁਤਰ ਜਿਹਨਾਂ ਨੇ ਪੜ੍ਹਨ ਲਿਖਣ ਦੀ ਥਾਂ ਕੋਲੇ ਚੁਗਣੇ, ਟੁਟ ਹੋਏ ਸ਼ੀਸ਼ੇ ਇਕੱਠੇ ਕਰਨੇ ਤੇ ਲੋਕਾਂ ਦੇ ਸੁਟੇ ਹੋਏ ਫਲ ਤੇ ਗਲੀਆਂ ਸੜੀਆਂ ਸਬਜ਼ੀਆਂ ਆਪਣੇ ਆਲਣੇ ਵਿਚ ਚੁਕ ਲਿਆਉਣੀਆਂ। ਉਹਨਾਂ ਦੀਆਂ ਰੇਸ਼ਮ ਵਰਗੀਆਂ ਸੁਚਜੀਆਂ ਪਤਨੀਆਂ ਜਿਨਾਂ ਦਾ ਸਰੀਰ ਬਗੈਰ ਸੁਰਖੀ ਪਾਊਡਰ ਥੱਪਣ ਤੋਂ ਪਾਟੇ ਹੋਏ ਕਪੜਿਆਂ ਵਿਚੋਂ ਇਸ ਤਰਾਂ ਚਮਕਦਾ ਹੈ ਜਿਸ ਤਰਾਂ ਮੀਂਹ ਪੈਣ ਤੋਂ ਬਾਦ ਰਾਤ ਸਾਫ ਹੋ ਜਾਂਦੀ ਹੈ ਅਤੇ ਚੰਨ ਆਪਣੇ ਪੂਰੇ ਜੋਬਨ ਤੇ ਆਇਆ ਹੋਇਆ, ਆਪਣਾ ਸਾਰਾ ਹੁਸਨ ਧਰਤੀ ਤੇ ਖਿਲਾਰ ਸੁਟਦਾ ਹੈ। ਇਹਨਾਂ ਸਭ ਦੀ ਬੁਰੀ ਦਸ਼ਾ ਨੂੰ ਵੇਖਕੇ ਇਕ ਮੁਖਾਲਫਤ ਪਾਰਟੀ ਹੀ ਹੁੰਦੀ ਹੈ ਜਿਹੜੀ ਇਸ ਹਾਲਤ ਨੂੰ ਸੁਧਾਰਨ ਵਾਸਤੇ ਤੜਪ ਉਠਦੀ ਹੈ ਤੇ ਸਰਕਾਰ ਨੂੰ ਮਜਬੂਰ ਕਰ ਦਿੰਦੀ ਹੈ, ਇਹਨਾਂ ਗਰੀਬਾਂ ਦੀਆ

ਝੁਗੀਆ ਵਖਣ ਵਾਸਤ, ਇਹਨਾਂ ਦੇ ਅਨਪੜ੍ਹ ਬੱਚਿਅ ਦ ਬਰਬਾਦ ਹ ਰਹੀ ਜ਼ਿੰਦਗੀ ਨੂੰ ਸੁਧਾਰਨ ਵਾਸਤੇ । ਇਹ ਸਾਰੀਆਂ ਖਾਸੀਅਤਾਂ ਇਕ ਦੇਸ਼ ਭਗਤ ਪਾਰਟੀ ਵਿਚ ਹੋਣੀਆਂ ਚਾਹੀਦੀਆਂ ਹਨ । ਇਸ ਵਿਚ ਐਨੀ ਤਾਕਤ ਹੋਣੀ ਚਾਹੀਦੀ ਹੈ ਕਿ ਸਰਕਾਰ ਦੇ ਕਿਸੇ ਵੀ ਗਲਤ ਫੈਸਲੇ ਨੂੰ ਰੋਕਣ ਵਾਸਤੇ ਬੇਸ਼ਕ ਇਸ ਨੂੰ ਜਲਸੇ ਜਲਸ ਕਰਨੇ ਪੈਣ, ਭੁਖ ਹੜਤਾਲਾਂ ਰਖਣੀਆਂ ਪੈਣ ਜਾਂ ਫੇਰ ਹੋਰ ਕੁਰਬਾਨੀਆਂ ਦੇਣੀਆਂ ਪੈਣ, ਗਰੇਜ਼ ਨਹੀਂ ਕਰਨਾ ਚਾਹੀਦਾ।

ਇਹਨਾਂ ਸਭ ਗਲਾ ਤੋਂ ਜ਼ਰੂਰੀ ਚੀਜ਼ ਹੈ ਦੇਸ਼। ਮੁਖਾਲਫਤ ਕਰਨ ਸਮੇਂ ਇਕ ਅੱਛੀ ਪਾਰਟੀ ਦਾ ਫਰਜ਼ ਬਣਦਾ ਹੈ ਕਿ ਉਹ ਕੋਈ ਵੀ ਕੰਮ ਕਰਨ ਤੋਂ ਪਹਿਲਾਂ ਦੇਸ਼ ਦੇ ਫਾਇਦੇ ਜਾਂ ਨੁਕਸਾਨ ਨੂੰ ਜ਼ਰੂਰ ਮੁੱਖ ਰਖੇ ਅਤੇ ਇਸ ਵਿੱਚ ਇਹ ਵੀ ਸਿਫਤ ਹੋਣੀ ਚਾਹੀਦੀ ਹੈ ਕਿ ਹਰ ਬੁਰਾਈ ਦੀ ਬੁਰਾਈ ਕਰ ਸਕੇ ਅਤੇ ਹਰ ਚੰਗੇ ਕੰਮ ਦੀ ਤਾਰੀਫ ਵੀ ਕਰੇ । ਇਹ ਨਹੀਂ ਹੋਣਾ ਚਾਹੀਦਾ ਕਿ ਸਰਕਾਰ ਦਾ ਕਮ ਬੇਸ਼ਕ ਸਿਫਤ ਯੋਗ ਹੋਵ ਲੇਕਿਨ ਕੋਈ ਨਾ ਕੋਈ ਫਜ਼ੂਲ ਹੀ ਨੁਕਤਾ ਕਢਕ ਉਸ ਨੂੰ ਬਦਨਾਮ ਕੀਤਾ ਜਾਵ ਪਾਰਟੀ ਕਈ ਵੀ ਹਵੇ ਲੇਕਿਨ ਉਸਦੇ ਆਗੂਆਂ ਦਾ ਕੋਈ ਨਾ ਕੋਈ ਅਸੂਲ ਜ਼ਰੂਰ ਹੋਣਾ ਚਾਹੀਦਾ ਹੈ । ਇਹ ਨਹੀਂ ਹੋਣਾ ਚਾਹੀਦਾ ਕਿ ਸਿਰਫ ਆਪਣੇ ਨਿਜੀ ਫਾਇਦ ਨੂੰ ਹੀ ਮੁਖ ਰਖਕੇ ਗਲਤ ਕਮ ਕੀਤ ਜਾਣ । ਆਮ ਤੌਰ ਤੇ ਇਹੀ ਵੇਖਿਆ ਗਿਆ ਹੈ ਕਿ ਜਦੋਂ ਕਿਸ ਲੀਡਰ ਦੀ ਪੁਜ਼ੀਸ਼ਨ ਘਟਣ ਲਗ ਜਾਂਦੀ ਹੈ ਅਤ ਉਹ ਮਹਿਸੂਸ ਕਰਨ ਲੱਗ ਪੈਂਦਾ ਹੈ ਕਿ ਹੁਣ ਲੋਗ, ਉਸਨੂੰ ਭੁਲਣ ਲਗ ਪਏ ਹਨ ਤਾਂ ਉਹ ਕੋਈ ਨਾ ਕੋਈ ਐਸਾ ਸਿਲਸਿਲਾ ਸ਼ੁਰੂ ਕਰ ਦੇਂਦਾ ਹੈ ਜਿਸ ਨਾਲ ਕਈ ਭਲ ਲਗ ਉਸਦ ਮਗਰ ਲਗ ਪੈਂਦ ਹਨ ਤੇ ਉਹ ਉਹਨਾਂ ਨੂੰ ਕਠਪੁਤਲੀ ਵਾਂਗ ਆਪਣ ਹਥਾਂ ਵਿਚ ਨਚਾਕੇ, ਆਪਣੇ ਮਨ ਦੀ ਤ੍ਰਿਸ਼ਨਾ ਪੂਰੀ ਕਰ ਲੈਂਦਾ ਹੈ। ਅਜ ਜਿਹੜਾ ਕਿਤ ਬੱਸਾਂ ਨੂੰ ਫੂਕਿਆ ਜਾਂਦਾ ਹੈ, ਮਕਾਨ ਸਾੜ ਦਿਤ ਜਾਂਦੇ ਹਨ ਅਤੇ ਆਦਮੀਆਂ ਦੀਆਂ ਜਾਨਾਂ ਨਾਲ ਖੇਡਿਆ ਜਾਂਦਾ ਹੈ ਇਹ ਸਭ ਕੁਝ ਇਹਨਾਂ ਲੀਡਰਾਂ ਦੀ ਕਿਰਪਾ ਨਾਲ ਹੀ ਹੁੰਦਾ ਹੈ । ਮਜਬ੍ਹੀ ਝਗੜੇ ਹੋਣ ਜਾਂ ਇਕ ਦੂਜੇ ਦੇ ਧਾਰਮਕ ਸਥਾਨਾਂ ਦੀ ਬੇ ਅਦਬੀ ਲੇਕਿਨ ਕਰਮਾਉਂਦੇ ਇਹੀ ਆਦਮੀ ਹਨ। ਦੇਸ਼ ਭਗਤ ਨੇਤਾ ਤੇ ਖੁਦਗਰਜ਼ ਲੀਡਰ ਵਿਚ ਇਹੀ ਫਰਕ ਹੁੰਦਾ ਹੈ ਕਿ ਇਕ ਮੁਖਾਲਫਤ ਕਰਨ ਸਮੇਂ ਆਪਣੇ ਦੇਸ਼ ਦੇ ਮੁਫਾਦ ਤੇ ਜਨਤਾ ਦੇ ਮੁਫਾਦ ਨੂੰ ਸਾਹਮਣੇ ਰਖਦਾ ਹੈ

ਅਤੇ ਦੂਜਾ ਆਪਣਾ ਨਿੱਜੀ ਫ਼ਾਇਦਾ ਸਾਹਮਣੇ ਰਖ ਕੇ ਸਭ ਕਝ ਕਰਦਾ ਹੈ। ਲੇਕਿਨ ਅਗਰ ਇਹੋ ਜਿਹੇ ਲੀਡਰ ਜਨਤਾ ਦੇ ਫ਼ਾਇਦੇ ਵਾਸਤੇ ਕੰਮ ਕਰਨ ਦਾ ਦਾਬ੍ਹਾ ਕਰਦੇ ਹਨ ਤਾਂ ਇਹਨਾਂ ਨੂੰ ਇਹ ਵੀ ਪਤਾ ਹੋਣਾ ਚਾਹੀਦਾ ਹੈ ਕਿ ਦੇਸ਼ ਦੀ ਕਿਸੇ ਵੀ ਚੀਜ਼ ਦਾ ਨੁਕਸਾਨ ਹੋਣਾ ਜਨਤਾ ਦਾ ਨੁਕਸਾਨ ਹੁੰਦਾ ਹੈ। ਜੇ ਕੋਈ ਬਿਲਡਿੰਗ ਬਸ ਜਾਂ ਗਡੀ ਖਰਾਬ ਹੋ ਜਾਂਦੀ ਹੈ ਤਾਂ ਉਸ ਨੂੰ ਦੁਬਾਰਾ ਠੀਕ ਕਰਨ ਵਾਸਤੇ ਪੈਸਿਆਂ ਦੀ ਜ਼ਰੂਰਤ ਹੁੰਦੀ ਹੈ। ਸਰਕਾਰ ਨੂੰ ਜਨਤਾ ਉਤੇ ਹੋਰ ਵੀ ਟੈਕਸ ਲਾਉਣੇ ਪੈਂਦੇ ਹਨ। ਦੇਸ਼ ਭਗਤ ਪਾਰਟੀ ਦਾ ਮੁੱਖ ਉਦੇਸ਼ ਹੋਣਾ ਚਾਹੀਦਾ ਹੈ ਕਿ ਉਹ ਹਰ ਕੰਮ ਕਰਨ ਤੋਂ ਪਹਿਲਾਂ ਇਹ ਜ਼ਰਰ ਸੋਚ ਲਵੇ ਕਿ ਕੀ ਇਸ ਨਾਲ ਸਾਡੇ ਦੇਸ਼ ਨੂੰ ਜਾਂ ਇਸ ਵਿਚ ਵਸਣ ਵਾਲੀ ਜਨਤਾ ਨੂੰ ਤਾਂ ਕੋਈ ਨੁਕਸਾਨ ਨਹੀਂ ਪੁਜੇਗਾ। ਹਾਂ ਜੇ ਕੋਈ ਅੰਦੋਲਨ ਕਰਨ ਨਾਲ ਦੇਸ਼ ਦਾ ਫ਼ਾਇਦਾ ਹੋਵੇ, ਜਨਤਾ ਖੁਸ਼ਹਾਲ ਬਣ ਸਕਦੀ ਹੋਵੇ ਤਾਂ ਇਸ ਤੋਂ ਪਵਿਤਰ ਕੋਈ ਹੋਰ ਕੰਮ ਵੀ ਨਹੀਂ ਹੁੰਦਾ ਲੇਕਿਨ ਜੇ ਕੋਈ ਇਹੋ ਜਿਹਾ ਕੰਮ ਹੋਵੇ ਜਿਸ ਨਾਲ ਮਜਬ੍ਹੀ ਝਗੜੇ ਖੜੇ ਹੋਣ, ਜਾਂ ਜਿਸ ਨਾਲ ਦੇਸ਼ ਦੇ ਅਮਨ ਨੂੰ ਕੁਝ ਨੁਕਸਾਨ ਪਹੁੰਚੇ ਤਾਂ ਦੇਸ਼ ਭਗਤ ਨੇਤਾਵਾਂ ਦੀ ਅਗਵਾਈ ਹੇਠ ਚਲ ਰਹੀਆ ਪਾਰਟੀਆਂ ਨੂੰ ਇਸ ਤੋਂ ਜ਼ਰੂਰ ਦੂਰ ਰਹਿਣਾ ਚਾਹੀਦਾ ਹੈ। ਇਹ ਪਾਰਟੀਆਂ ਦੇਸ਼ ਭਗਤ ਹੋਣ ਦਾ ਸਬੂਤ ਤਦ ਹੀ ਦੇ ਸਕਦੀਆਂ ਹਨ ਅਤੇ ਤਦ ਹੀ ਇਹਨਾਂ ਦਾ ਮੂਲ ਮੰਤਵ, ਜਿਸ ਨੂੰ ਸਾਹਮਣੇ ਰਖਕੇ ਇਹ ਜਥੇ-ਬੰਦੀਆਂ ਬਣਾਉਂਦੀਆਂ ਹਨ ਸੁਚੱਜੀ ਤਰਾਂ ਪੂਰਾ ਹੋ ਸਕਦਾ ਹੈ।

# ਦੂਸਰੇ ਮੁਲਕਾਂ ਦੀ ਤਾਰੀਫ ਕਰਨ ਵਾਲੇ ਸੱਜਣ

ਅੰਗਰੇਜ਼ਾਂ ਦੇ ਰਾਜ ਸਮੇਂ ਦੇਸ਼ ਜਿੰਨੇ ਸੰਕਟਾਂ ਵਿਚੋਂ ਗੁਜ਼ਰ ਰਿਹਾ ਸੀ, ਉਸ ਨੂੰ ਕੌਣ ਨਹੀਂ ਜਾਣਦਾ । ਲੋਕਾਂ ਨੂੰ ਜ਼ਰੂਰਤ ਦੀਆਂ ਚੀਜ਼ਾਂ ਬਹੁਤ ਘਟ ਮਿਲਦੀਆਂ ਸਨ । ਪ੍ਰਾਇਮਰੀ ਸਕੂਲ ਦਸਾਂ ਦਸਾਂ ਪਿੰਡਾਂ ਵਿਚ ਮੁਸ਼ਕਲ ਨਾਲ ਇਕ ਹੁੰਦਾ ਸੀ । ਕੋਈ ਕਿਸਮਤ ਵਾਲਾ ਹੀ ਪਿੰਡ ਹੋਵੇਗਾ ਜਿਥੇ ਕੋਈ ਦਵਾਖਾਨੇ ਦਾ ਇੰਤਜ਼ਾਮ ਹੋਵੇ । ਜ਼ਿਆਦਾ ਤਰ ਲੋਗ ਡਾਕਟਰ ਦੇ ਪਾਸ ਪੁਜਣ ਤੋਂ ਪਹਿਲਾਂ ਹੀ ਪ੍ਰਮਾਤਮਾ ਦੀ ਦਰਗਾਹ ਵਿਚ ਜਾ ਹਾਜ਼ਰ ਹੁੰਦੇ ਸਨ । ਵੀਮਾਰੀਆਂ ਐਨੀਆਂ ਸਨ ਕਿ ਲੋਕਾਂ ਦੀ ਜ਼ਿന്ദਗੀ ਇਕ ਖਿਲਾਉਣਾ ਜਿਹਾ ਬਣ ਗਈ ਸੀ। ਕਈ ਵਾਰ ਐਸੀਆਂ ਵੀਮਾਰੀਆਂ ਪਈਆਂ ਜਿਸ ਨਾਲ ਪਿੰਡਾਂ ਦੇ ਪਿੰਡ ਤਬਾਹ ਹੋ ਗਏ । ਇਕ ਆਦਮੀ ਨੂੰ ਲੋਕੀ ਚਿਤਾ ਦੇ ਸਪੁਰਦ ਕਰਕੇ ਆਉਂਦੇ ਸਨ ਤੇ ਦੂਸਰਾ ਤਿਆਰ ਹੁੰਦਾ ਸੀ। ਇਸ ਤਰ੍ਹਾਂ ਦੇ ਸੈਂਕੜੇ ਘਰ ਸਨ ਜਿਨ੍ਹਾਂ ਦਾ ਨਾਮੋ ਨਿਸ਼ਾਨ ਤਕ ਮਿਟ ਗਿਆ । ਲੋਕੀ ਸੈਂਕੜੇ ਮੀਲਾਂ ਦਾ ਸਫਰ ਪੈਦਲ ਕਰਿਆ ਕਰਦੇ ਸਨ । ਬਜ਼ਰਗਾਂ ਤੋਂ ਸੁਣਿਆ ਹੈ ਕਿ ਜਦੋਂ ਕਈ ਆਦਮੀ ਧਾਰਮਕ ਸਥਾਨ ਤੇ ਇਸ਼ਨਾਨ ਕਰਨ ਵਾਸਤੇ ਜਾਂਦਾ ਹੁੰਦਾ ਸੀ ਤਾਂ ਉਹ ਆਪਣੇ ਸਾਰੇ ਰਿਸ਼ਤੇਦਾਰਾਂ ਨੂੰ ਮਿਲ ਲੈਂਦਾ ਸੀ ਕਿ ਸ਼ਾਇਦ ਉਹ ਫਿਰ ਵਾਪਸ ਨਾ ਆ ਸਕੇ । ਇਸ ਤੋਂ ਸਾਫ ਜ਼ਾਹਰ ਹੈ ਕਿ ਲੋਕਾਂ ਪਾਸ ਕੰਮ ਕਰਨ ਦੇ ਵਸੀਲੇ ਵੀ ਘਟ ਸਨ । ਚੋਰ ਡਾਕੂ ਬਰਾਤਾਂ ਲੁਟ ਕੇ ਲੈ ਜਾਂਦੇ ਸਨ । ਕਿਸੇ ਦੀ ਜਾਨ, ਮਾਲ, ਇਜ਼ਤ ਦਾ ਕੋਈ ਚੰਗੀ ਤਰ੍ਹਾਂ ਬਚਾ ਨਹੀਂ ਸੀ । ਮਾਮੂਲੀ ਤੋਂ ਮਾਮੂਲੀ ਆਦਮੀ, ਜਿਹੜੇ ਆਪਣੇ ਆਪ ਨੂੰ ਡਾਕ ਜਾਂ ਬਦਮਾਸ਼ ਸਮਝਦੇ ਸਨ, ਪਿੰਡਾਂ ਵਿਚ ਪਹਿਲਾਂ ਚਿੱਠੀਆਂ ਲਿਖਕੇ ਤੇ ਸਾਰੇ ਪਿੰਡ ਨੂੰ ਲੁਟ ਕੇ ਲੈ ਜਾਂਦੇ ਸਨ । ਡਾਕੂਆਂ ਦੀਆਂ ਗੋਲੀਆਂ ਦਾ ਮੁਕਾਬਲਾ ਕਰਨ ਵਾਸਤੇ ਅੰਗਰੇਜ਼ ਸਰਕਾਰ ਵਲੋਂ ਲੋਕਾਂ ਨੂੰ ਕੋਈ ਹਥਿਆਰ ਨਹੀਂ ਸੀ ਦਿੱਤਾ ਜਾਂਦਾ । ਹਿੰਦੁਸਤਾਨੀਆਂ ਨੂੰ ਅਸ਼ੇ ਸਕੂਲਾਂ ਵਿਚ ਪੜ੍ਹਨ ਦੀ ਇਜ਼ਤ ਨਹੀਂ ਸੀ । ਅੰਗਰੇਜ਼ ਸਰਕਾਰ ਨੂੰ ਯਕੀਨ ਸੀ ਕਿ ਜੇ

।ਏਹ ਲਕ ਪੜ੍ਹ ਲਿਖ ਗਏ ਤਾਂ ਸਾਥੋਂ ਆਪਣਾ ਰਾਜ ਖੋਹ ਲੈਣਗੇ। ਆਮ ਲੋਕਾਂ ਦੀ ਜ਼ਿੰਦਗੀ ਨੂੰ ਸੇਠ ਲੋਕ ਇਸ ਤਰ੍ਹਾਂ ਖਾਈ ਜਾ ਰਹੇ ਸਨ ਜਿਸ ਤਰ੍ਹਾਂ ਲਕੜੀ ਨੂੰ ਸਿਉਂਕ ਖਾ ਜਾਂਦੀ ਹੈ । ਜੇ ਕਿਸੇ ਗਰੀਬ ਨੂੰ 50 ਰੁਪੈ ਦਿੰਦੇ ਸਨ, ਉਸ ਤੋਂ ਰੁਪੈ ਵੀ ਕਈ ਸੈਂਕੜੇ ਲੈ ਲੈਂਦੇ ਸਨ ਅਤੇ ਉਸ ਦੇ ਮਕਾਨ ਤੇ ਹੋਰ ਜਾਇਦਾਦ ਵੀ ਆਪਣੇ ਨਾ ਲਿਖਵਾ ਲੈਂਦੇ ਸਨ। ਕੋਈ ਛੋਟਾ ਮੋਟਾ ਜਾਗੀਰਦਾਰ, ਜਾਂ ਹੋਰ ਕੋਈ ਪੰਜਾਂ ਸਤਾਂ ਪਿੰਡਾਂ ਤੇ ਹਕੂਮਤ ਕਰਨ ਵਾਲਾ, ਜਦੋਂ ਮਰਜ਼ੀ ਕਿਸੇ ਗਰੀਬ ਦੀ ਲੜਕੀ ਜਾਂ ਭਣ ਨੂੰ ਆਪਣੇ ਗੰਦੇ ਹੱਥਾਂ ਵਿਚ ਜਕੜਕੇ ਆਪਣੇ ਮਨ ਦੀ ਤ੍ਰਿਸ਼ਨਾ ਪੂਰੀ ਕਰ ਲੈਂਦਾ ਸੀ। ਸ਼ਰੀਫ ਔਰਤਾਂ ਆਪਣੇ ਘਰਾਂ ਤੋਂ ਬਾਹਰ ਨਹੀਂ ਸਨ ਨਿਕਲਦੀਆਂ।

ਇਸ ਜ਼ੁਲਮ ਨੂੰ ਖਤਮ ਕਰਨ ਵਾਸਤੇ ਦੇਸ਼ ਭਗਤਾਂ ਨੇ ਜਿਨੀਆਂ ਕੁਰਬਾਨੀਆ ਦਿਤੀਆ ਉਸ ਤੋਂ ਵੀ ਕੌਣ ਅਣਜਾਣ ਹੈ। ਹਜ਼ਾਰਾਂ ਲੋਗ ਅੰਗਰੇਜ਼ਾਂ ਦੀਆਂ ਗੋਲੀਆਂ ਦੇ ਸ਼ਿਕਾਰ ਬਣੇ, ਹਜ਼ਾਰਾਂ ਦੇਸ਼ ਭਗਤ ਤੋਪਾਂ ਅਗੇ ਰਖਕੇ ਉਡਾਏ ਗਏ, ਲਖਾਂ ਭੈਣਾ ਦੇ ਸੁਹਾਗ ਤੇ ਲਖਾ ਮਾਵਾਂ ਦੇ ਪੁਤਰ ਉਹਨਾਂ ਤੋਂ ਸਦਾ ਵਾਸਤ ਅਲੱਗ ਕਰ ਦਿਤੇ ਗਏ। ਜਲ੍ਹਿਆਂ ਵਾਲਾ ਬਾਗ ਅੰਗਰੇਜ਼ ਰਾਜ ਦੇ ਜ਼ਾਲਮ ਹੱਥਾਂ ਦੀ ਇਕ ਮੂੰਹੋਂ ਬੋਲਦੀ ਤਸਵੀਰ ਹੈ । ਕਿਸ ਤਰਾਂ ਮੀਂਹ ਵਾਂਗ ਗੋਲੀਆਂ ਚਲੀਆਂ ਤੇ ਕਿਸ ਤਰ੍ਹਾਂ ਦੇਸ਼ ਭਗਤਾਂ ਦੀਆ ਲਾਸ਼ਾਂ ਦੇ ਮਿੰਟਾਂ ਸਕਿੰਟਾਂ ਵਿਚ ਢੇਰ ਲਗ ਗਏ। ਕਿਸ ਤਰ੍ਹਾਂ ਲੋਕ ਐਧਰ ਉਧਰ ਭਜਦੇ ਹੋਏ ਸ਼ਹੀਦੀ ਖੂਹ ਵਿਚ ਗਿਰ ਕੇ ਦੇਸ਼ ਤੋਂ ਕੁਰਬਾਨ ਹੋ ਗਏ। ਇਸ ਤੋਂ ਵਧ ਹੋਰ ਜ਼ੁਲਮ ਹੋ ਕੀ ਸਕਦਾ ਹੈ। ਸ਼ਹੀਦੇ ਆਜ਼ਮ ਭਗਤ ਸਿੰਘ ਤੇ ਉਸ ਦੇ ਦੋ ਸਾਥੀ, ਕਰਤਾਰ ਸਿੰਘ ਸਰਾਭਾ, ਸੁਭਾਸ਼ ਤੇ ਲਾਲਾ ਲਾਜਪਤ ਰਾਏ ਜਿਨਾਂ ਦੇ ਨਾਂ ਤੱਕ ਤੋਂ ਅੰਗਰੇਜ਼ ਸਰਕਾਰ ਕੰਬਦੀ ਸੀ । ਇਹਨਾਂ ਸਾਰੇ ਮਹਾਨ ਤੇ ਪਵਿੱਤਰ ਪੁਰਸ਼ਾਂ ਨੇ ਤੇ ਹੋਰ ਲੱਖਾਂ ਦੇਸ਼ ਭਗਤਾਂ ਨੇ ਭਾਰਤ ਮਾਤਾ ਨੂੰ ਆਪਣੇ ਖੂਨ ਦੀ ਅਹੂਤੀ ਦਿੱਤੀ ਤੇ ਦੇਸ਼ ਦੇ ਬਚੇ ਬੱਚੇ ਵਿਚ ਦੇਸ਼ ਪਿਆਰ ਦਾ ਜਜ਼ਬਾ ਭਰ ਦਿੱਤਾ, ਜਿਸ ਨਾਲ ਅੰਗਰੇਜ਼ ਨੂੰ ਹਿੰਦੋਸਤਾਨ ਛੱਡ ਕੇ ਨੱਸਣਾ ਪਿਆ ।

ਦੇਸ਼ ਆਜ਼ਾਦ ਹੋਣ ਤੋਂ ਬਾਦ ਦੇ ਹਾਲਾਤ ਵਲ ਅੱਜ ਅਗਰ ਅਸੀਂ ਇਕ ਸਰਸਰੀ ਜਿਹੀ ਨਜ਼ਰ ਮਾਰੀਏ ਤਾਂ ਸਾਡੇ ਸਾਹਮਣੇਸਪੱਸ਼ਟ ਰੂਪ ਵਿਚ ਆ ਜਾਂਦਾ ਹੈ ਕਿ ਹਿੰਦੋਸਤਾਨ ਨੇ ਅੰਗਰੇਜ਼ਾਂ ਦੇ ਰਾਜ ਨਾਲੋਂ ਇਕ ਜਾਂ ਦੋ ਗੁਣਾ ਵਧ ਨਹੀਂ ਬਲਕਿ ਹਜ਼ਾਰ ਗੁਣਾਂ ਵਧ ਤੇ ਇਸ ਤੋਂ ਵੀ ਵਧ ਤਰੱਕੀ

ਕੀਤੀ ਹੈ । ਹਰ ਪਿੰਡ ਵਿਚ ਬਿਜਲੀ ਪਹੁੰਚਾਈ ਜਾ ਰਹੀ ਹੈ । ਲੋਕਾਂ ਦੀ ਜ਼ਿੰਦਗੀ ਨੂੰ ਕਾਮਯਾਬ ਬਣਾਉਣ ਵਾਸਤੇ ਪਿੰਡਾਂ ਵਿੱਚ ਸਕੂਲ ਕਾਲਜ ਤੇ ਹਸਪਤਾਲ ਖੋਲੇ ਜਾ ਰਹੇ ਹਨ । ਬੇ ਰੋਜ਼ਗਾਰੀ ਪਹਿਲਾਂ ਨਾਲੋਂ ਘਟ ਗਈ ਹੈ । ਜਿੱਧਰ ਵੀ ਨਜ਼ਰ ਮਾਰੀਏ ਇੰਡਸਟਰੀ ਹੀ ਇੰਡਸਟਰੀ ਦਿਖਾਈ ਦਿੰਦੀ ਹੈ । ਵੀਮਾਰੀਆਂ ਨਾਲ ਜਹਿੜੀਆਂ ਮੌਤਾਂ ਹੁੰਦੀਆਂ ਸਨ ਉਨ੍ਹਾਂ ਤੇ ਮੁਕੱਮਲ ਕਾਬੂ ਪਾ ਲਿਆ ਗਿਆ ਹੈ । ਚੋਰੀਆਂ ਤੇ ਡਾਕੇ ਨਾ ਮਾਤਰ ਰਹਿ ਗਏ ਹਨ । ਔਰਤਾਂ ਦਾ ਸਤਿਕਾਰ ਵਧ ਗਿਆ ਹੈ ਕਿਉਂਕਿ ਭਾਰਤ ਸੰਵਿਧਾਨ ਵਲੋਂ ਇਕ ਪਤਨੀ ਤੋਂ ਜ਼ਿਆਦਾ ਰੱਖਣ ਦੀ ਇਜਾਜ਼ਤ ਨਹੀਂ ਹੈ । ਪਿੰਡਾਂ ਵਿਚ ਟਰੈਕਟਰ, ਟਿਊਬਵੈਲ, ਅੱਛੇ ਬੀਜ, ਜ਼ਮੀਨ ਨੂੰ ਤਾਕਤ ਦੇਣ ਵਾਲੀ ਖਾਦ ਤੇ ਹੋਰ ਕਈ ਕਿਸਮ ਦੀਆ ਸਹੂਲਤਾਂ ਦਿੱਤੀਆਂ ਜਾ ਰਹੀਆਂ ਹਨ । ਹਰ ਪਿੰਡ ਵਿਚ ਰੈਡੀਓ ਸੈਟ ਹਨ ਜਿਸ ਨਾਲ ਲੋਕਾਂ ਨੂੰ ਦੇਸ਼ ਦੀ ਹਾਲਤ ਦਾ ਪਤਾ ਲਗਦਾ ਰਹਿੰਦਾ ਹੈ ਅਤੇ ਉਹਨਾਂ ਦਾ ਦਿਲ ਪ੍ਰਚਾਰਾ ਹੁੰਦਾ ਰਹਿੰਦਾ ਹੈ । ਮਾਮੂਲੀ ਝਗੜਿਆਂ ਦੇ ਫੈਸਲੇ ਪੰਚਾਇਤਾਂ ਕਰਦੀਆਂ ਹਨ ਜਿਸ ਨਾਲ ਲੋਕਾਂ ਦਾ ਕਾਫੀ ਪੈਸਾ ਤੇ ਸਮਾ ਬੱਚ ਜਾਂਦਾ ਹੈ ।

ਮੇਰੇ ਇਹ ਸਭ ਕੁਝ ਲਿੱਖਣ ਦਾ ਮਤਲਬ ਉਹਨਾ ਲੋਕਾਂ ਨੂੰ ਦਸਣਾ ਹੈ ਜਹਿੜੇ ਨਮਕ ਸਾਡੇ ਮੁਲਕ ਦਾ ਖਾਂਦੇ ਹਨ ਅਤੇ ਤਾਰੀਫ ਦੂਸਰ ਮੁਲਕਾਂ ਦੀ ਕਰਦੇ ਹਨ । ਉਹਨਾਂ ਜਾਲਮਾਂ ਤੇ ਕਿਨਾ ਗੁੱਸਾ ਆਉਂਦਾ ਹੈ ਜਹਿੜ ਕਈ ਵਾਰ ਇਹ ਵੀ ਕਹਿ ਦਿੰਦ ਹਨ ਕਿ ਅੰਗਰੇਜ਼ ਦਾ ਰਾਜ ਚੰਗਾ ਸੀ । ਉਹਨਾਂ ਪਾਗਲਾਂ ਨੂੰ ਪੁਛਿਆ ਜਾਵੇ ਕਿ ਜੇ ਅੰਗਰੇਜ਼ ਦਾ ਰਾਜ ਚੰਗਾ ਸੀ ਤਾਂ ਉਹਨਾਂ ਨੇ ਸਾਡੇ ਦੇਸ਼ ਵਿਚ ਕਿਉਂ ਨਾ ਐਨੀ ਪੜਾਈ ਲਿਖਾਈ ਜ਼ਰੂਰੀ ਸਮਝੀ, ਕਿਉਂ ਨਾ ਉਹਨਾਂ ਨੇ ਐਨੀਆ ਫੈਕਟਰੀਆਂ ਖੋਲ੍ਹਕੇ ਸਾਡੇ ਮੁਲਕ ਨੂੰ ਖੁਸ਼ਹਾਲ ਬਣਾਉਣ ਦੀ ਕੋਸ਼ਿਸ਼ ਕੀਤੀ ਅਤੇ ਕਿਉਂ ਨਾ ਵੀਮਾਰੀਆਂ ਨਾਲ ਮਰ ਰਹੇ ਲੋਕਾਂ ਨੂੰ ਬਚਾਉਣ ਦਾ ਯਤਨ ਕੀਤਾ । ਕਿਉਂ ਹਿੰਦੋਸਤਾਨ ਦਾ ਸਾਰਾ ਸੋਨਾ ਤੇ ਹੀਰੇ ਜਵਾਹਰਾਤ ਲੁੱਟ ਕੇ ਲੰਡਨ ਲੈ ਗਏ, ਕਿਉਂ ਉਹਨਾਂ ਨੇ ਸਾਡੇ ਭਗਤ ਸਿੰਘ ਤੇ ਕਰਤਾਰ ਸਿੰਘ ਵਰਗਿਆਂ ਨੂੰ ਫਾਂਸੀ ਤੇ ਲਟਕਾਇਆ । ਕਿਉਂ ਉਨਾ ਨੇ ਸਾਡੇ ਲਾਇਕ ਆਦਮੀਆਂ ਨੂੰ ਜਾਨਾਂ ਤੋਂ ਮਰਵਾ ਦਿੱਤਾ । ਇਹੋ ਜਿਹੇ ਲੋਕਾਂ ਨੂੰ ਦੁੱਖ ਹੋਣਾ ਚਾਹੀਦਾ ਹੈ ਕਿ ਉਹ ਬਗੈਰ ਸੋਚੇ ਸਮਝੇ ਤੋਂ ਹਿੰਦੋਸਤਾਨ

ਨੂੰ ਬਦਨਾਮ ਕਰਦੇ ਹਨ। ਅੱਜ ਕੋਈ ਆਦਮੀ ਕਿਤੇ ਪਹੁੰਚਣ ਤੋਂ ਦਸ ਮਿੰਟ ਦੇਰ ਲਗਾ ਦੇਵੇ ਤਾਂ ਕਈ ਆਦਮੀ ਕਹਿ ਦਿੰਦੇ ਹਨ ਕਿ 'ਇਹ ਹਿੰਦੋਸਤਾਨੀ ਟਾਈਮ ਹੈ।' ਕੋਈ ਦੁਕਾਨਦਾਰ ਘਟ ਤੋਲੇ ਤਾਂ ਹਿੰਦੋਸਤਾਨ ਨੂੰ ਬਦਨਾਮ ਕੀਤਾ ਜਾਂਦਾ ਹੈ। ਕੋਈ ਸਾਡੇ ਮੁਲਕ ਦੀ ਮਸ਼ੀਨਰੀ ਹੋਵੇ ਤਾਂ ਕਈ ਆਖ ਦਿੰਦੇ ਹਨ ਕਿ "ਇਹ ਹਿੰਦੋਸਤਾਨ ਦਾ ਮਾਲ ਹੈ, ਕਿੱਥੇ ਚਲਣਾ ਇਸਨੇ।" ਕੋਈ ਬਾਹਰਲੀ ਮਸ਼ੀਨਰੀ ਸਾਡੇ ਆਕੇ ਖਰਾਬ ਹੋ ਜਾਵੇ ਤਾਂ ਕਈ ਕਹਿ ਦਿੰਦੇ ਹਨ ਕਿ ਹਿੰਦੋਸਤਾਨੀਆਂ ਦੇ ਹੱਥ ਹੀ ਐਸੇ ਹਨ। ਕੋਈ ਗੱਡੀ ਤੇ ਚੜ੍ਹਨ ਤੋਂ ਲੇਟ ਹੋ ਜਾਵੇ, ਕਿਸੇ ਨੂੰ ਉਧਾਰ ਨਾ ਮਿਲੇ, ਕੋਈ ਚੋਰੀ ਕਰਦਾ ਫੜਿਆ ਜਾਵੇ, ਮਤਲਬ ਕੀ ਹਰ ਕੰਮ ਵਿਚ ਤੇ ਹਰ ਸਮੇਂ ਕਈ ਖ਼ੁਦਗਰਜ਼ ਹਿੰਦੋਸਤਾਨ ਨੂੰ ਬਦਨਾਮ ਕਰਦੇ ਹਨ। ਕਈ ਵਾਰ ਤਾਂ ਗੱਲਾਂ ਸੁਣਦਿਆਂ ਸੁਣਦਿਆਂ ਮੂੰਹ ਵਿਚੋਂ ਨਿਕਲ ਹੀ ਜਾਂਦਾ ਹੈ ਕਿ ਪ੍ਰਮਾਤਮਾਂ ਤੂੰ ਕਿਉਂ ਇਹਨਾਂ ਨੂੰ ਪੈਦਾ ਕੀਤਾ ਹੈ ਸਾਡੇ ਦੇਸ਼ ਵਿੱਚ।

ਲਿਖਣ ਦਾ ਮਤਲਬ ਇਹ ਨਹੀਂ ਹੈ ਕਿ ਸਾਡਾ ਮੁਲਕ ਸਭ ਦੇਸ਼ਾਂ ਨਾਲੋਂ ਖੁਸ਼ਹਾਲ ਹੈ ਜਾਂ ਇਥੇ ਗਰੀਬੀ ਨਹੀਂ ਹੈ। ਕਹਿਣ ਦਾ ਭਾਵ ਤਾਂ ਇਹ ਹੈ ਕਿ ਹਰ ਚੀਜ਼ ਨੂੰ ਦੂਰ ਅੰਦੇਸ਼ੀ ਨਾਲ ਵੇਖਿਆ ਜਾਵੇ ਅਤੇ ਕਾਫੀ ਸੋਚਣ ਤੋਂ ਬਾਦ ਕੋਈ ਫੈਸਲਾ ਦਿੱਤਾ ਜਾਵੇ। ਜਹਿੜੀ ਦੇਸ਼ ਵਿਚ ਕਮਜ਼ੋਰੀ ਹੈ ਉਸ ਨੂੰ ਬੁਰਾ ਕਿਹਾ ਜਾਵੇ ਅਤੇ ਜਹਿੜੀ ਦੇਸ਼ ਵਿਚ ਸਿਫਤ ਹੈ ਉਸਦੀ ਤਾਰੀਫ ਕੀਤੀ ਜਾਵੇ। ਅੱਖਾਂ ਮੀਟ ਕੇ ਕਿਸੇ ਨੂੰ ਸਲਾਉਣਾ ਜਾਂ ਬਦਨਾਮ ਕਰਨਾ ਠੀਕ ਨਹੀਂ ਹੁੰਦਾ। ਅਗਰ ਅਸੀਂ ਬੜੇ ਠੰਢੇ ਦਿਮਾਗ ਨਾਲ ਸਾਰੇ ਦੇਸ਼ਾਂ ਵਲ ਇਕ ਝਾਤੀ ਜਿਹੀ ਮਾਰੀਏ, ਅਤੇ ਅਪਣੀਆਂ ਅੱਖਾਂ ਨੂੰ ਠੀਕ ਵੇਖਣ ਵਾਸਤੇ ਇਸਤੇਮਾਲ ਕਰੀਏ ਤਾਂ ਇਸ ਗੱਲ ਵਿਚ ਇਕ ਮਾਸ਼ਾ ਵੀ ਸ਼ੱਕ ਨਹੀਂ ਹੈ ਕਿ ਹਰ ਮੁਲਕ ਵਿਚ ਕੁਰੱਪਸ਼ਨ ਹੁੰਦੀ ਹੈ। ਬੇਸ਼ਕ ਉਸਦੀ ਮਿਕਦਾਰ ਕੁਝ ਘਟ ਹੋਵੇ ਜਾ ਜ਼ਿਆਦਾ। ਜੇ ਕੋਈ ਆਦਮੀ ਸਿਰਫ ਇਹ ਸੋਚਦਾ ਹੈ ਕਿ ਕੁਰੱਪਸ਼ਨ ਸਿਰਫ ਸਾਡੇ ਮੁਲਕ ਵਿਚ ਹੀ ਹੁੰਦੀ ਹੈ ਤਾਂ ਅਸਾਨੀ ਨਾਲ ਕਿਹਾ ਜਾ ਸਕਦਾ ਹੈ ਕਿ ਵਿਚਾਰਾ ਹੈ ਤਾਂ ਦੇਸ਼ ਭਗਤ ਲੇਕਿਨ ਭੋਲਾ ਹੈ। ਕੁਝ ਕੁ ਚੋਣਵੇਂ ਮੁਲਕ ਜਿਵੇਂ ਰੂਸ, ਅਮਰੀਕਾ, ਕਨੇਡਾ ਇਹਨਾਂ ਸਭ ਦੀ

ਆਬਾਦੀ ਘਟ ਹੈ ਅਤੇ ਜ਼ਮੀਨ ਜ਼ਿਆਦਾ ਹੈ। ਸਾਡੀ ਅਬਾਦੀ ਜ਼ਿਆਦਾ ਹੈ ਅਤੇ ਜ਼ਮੀਨ ਉਸਦੇ ਮੁਤਾਬਿਕ ਘਟ ਹੈ। ਇੰਗਲੈਂਡ ਏਸ ਵਾਸਤੇ ਪੈਸੇ ਵਾਲਾ ਹੈ ਕਿ ਇਸ ਨੇ ਦੂਸਰੇ ਕਈ ਮੁਲਕਾਂ ਨੂੰ ਚੰਗੀ ਤਰਾਂ ਲੁੱਟਿਆ ਹੈ। ਜਾਂ ਫੇਰ ਹੋਰ ਦੋ ਚਾਰ ਦੇਸ਼ ਐਸੇ ਹੋਣਗੇ ਜਹਿੜੇ ਸਾਥੋਂ ਬਹੁਤ ਹੀ ਖੁਸ਼ਹਾਲ ਹੋਣਗੇ। ਲੇਕਿਨ ਬਾਕੀ ਸਭ ਦੇਸ਼ ਸਾਡੇ ਵਰਗੇ ਹਨ ਅਤੇ ਕਈ ਮੁਲਕ ਸਾਡੇ ਨਾਲੋਂ ਬਹੁਤ ਪਿਛੇ ਹਨ। ਹਿੰਦੋਸਤਾਨ, ਲੋਕ ਤੰਤਰ ਰਾਜ ਵਾਲਾ ਦੁਨੀਆਂ ਵਿਚ ਸਭ ਤੋਂ ਵੱਡਾ ਦੇਸ਼ ਹੈ ਅਤੇ ਇਥੇ ਲੋਕ ਰਾਜ ਬੜੀ ਕਾਮਯਾਬੀ ਨਾਲ ਚਲ ਰਿਹਾ ਹੈ। ਲੋਕਾਂ ਨੂੰ ਪੂਰੀ ਆਜ਼ਾਦੀ ਹੈ ਇਕ ਦੂਜੇ ਤੇ ਨੁਕਤਾਚੀਨੀ ਕਰਨ ਦੀ। ਹੋ ਸਕਦਾ ਹੈ ਏਸੇ ਕਾਰਨ ਹੀ ਕਈ ਹਿੰਦੋਸਤਾਨ ਨੂੰ ਬਦਨਾਮ ਕਰਦੇ ਰਹਿੰਦੇ ਹਨ। ਸੋ ਕਿਸੇ ਦੇਸ਼ ਦੀ ਤਾਰੀਫ ਕਰਨ ਲੱਗਿਆਂ, ਇਕ ਇਨਸਾਨ ਦਾ ਫਰਜ਼ ਬਣਦਾ ਹੈ ਕਿ ਓਹ ਉਸ ਮੁਲਕ ਦੇ ਅੰਦਰਨੀ ਹਾਲਾਤ ਨੂੰ ਜਾਣਦਾ ਹੋਵੇ ਤਦ ਹੀ ਉਹ ਪੂਰੇ ਵਿਸਵਾਸ ਨਾਲ ਕਿਸੇ ਮਲਕ ਉਤੇ ਨੁਕਤਾ ਚੀਨੀ ਕਰ ਸਕਦਾ ਹੈ। ਸਾਡਾ ਆਦਮੀ ਕੋਈ ਬਾਹਰਲੇ ਮੁਲਕ ਵਿਚ ਜਾਂਦਾ ਹੈ ਤਾਂ ਲਾਜ਼ਮੀ ਗਲ ਹੈ ਕਿ ਉਸਨੂੰ ਸ਼ਹਿਰ ਦੇ ਉਹੀ ਹਿੱਸੇ ਵਿਖਾਏ ਜਾਂਦੇ ਹਨ ਜਿਹੜੇ ਖੁਸ਼ਹਾਲ ਹੁੰਦੇ ਹਨ। ਜੇ ਅਸੀਂ ਦੋ ਚਾਰ ਉਚੀਆਂ ਉਚੀਆਂ ਬਿਲਡਿੰਗਾਂ ਵੇਖ ਕੇ ਇਹ ਕਹਿਣਾ ਸ਼ੁਰੂ ਕਰ ਦਈਏ ਕਿ ਦੇਸ਼ ਖੁਸ਼ਹਾਲ ਹੈ ਤਾਂ ਇਹ ਠੀਕ ਨਹੀਂ ਹੈ। ਅਸੀਂ ਕਿਸੇ ਦੇਸ਼ ਬਾਰੇ ਅਸ਼ੇ ਜਾ ਬੁਰੇ ਵਿਚਾਰ ਤਦ ਹੀ ਦੇ ਸਕਦੇ ਹਾਂ ਜਦ ਕਿ ਅਸੀਂ ਉਸ ਦੇਸ਼ ਦੇ ਕੋਝੇ ਪੱਖਾਂ ਤੋਂ ਵੀ ਜਾਣ ਹੋ ਜਾਈਏ। ਕੋਝੇ ਪੱਖਾਂ ਤੋਂ ਅਸੀਂ ਤਦ ਹੀ ਜਾਣੂ ਹੋ ਸਕਦੇ ਹਾਂ ਜਦ ਕਿ ਸਾਡੀ ਸੋਚਣ ਸ਼ਕਤੀ ਆਪਣੀ ਪੂਰੀ ਤਾਕਤ ਨਾਲ ਕੰਮ ਕਰਦੀ ਹੋਵੇ। ਸਾਡੇ ਵਿਚ ਕੁਝ ਨਾ ਕੁਝ ਇਹ ਵੀ ਸ਼ਕਤੀ ਹੋਣੀ ਚਾਹੀਦੀ ਹੈ ਕਿ ਜਦੋਂ ਕੋਈ ਵੀ ਆਦਮੀ ਸਾਡੇ ਨਾਲ ਕੋਈ ਵੀ ਗਲ ਕਰਦਾ ਹੋਵੇ ਤਾਂ ਅਸੀਂ ਉਸਦਾ ਕੁਝ ਨਾ ਕੁਝ ਠੀਕ ਅਨੁਮਾਨ ਲਗਾ ਲਈਏ ਕਿ ਇਸ ਗਲ ਵਿਚ ਕਿਨੀ ਕੁ ਸਚਾਈ ਹੈ। ਦੂਸਰੇ ਦੀਆਂ ਗਲਾਂ ਸੁਣ ਕੇ ਅੰਧ ਵਿਸ਼ਵਾਸੀ ਬਣ ਜਾਣਾ ਸਮਝਦਾਰੀ ਦਾ ਕੰਮ ਨਹੀਂ ਹੁੰਦਾ। ਫਰਜ਼ ਕਰ ਲਵੋ ਕਿ ਕੋਈ ਪਾਕਿਸਤਾਨ ਦਾ ਆਦਮੀ ਸਾਡੇ ਦੇਸ਼ ਵਿਚ ਕਿਸੇ ਆਪਣੇ ਰਿਸ਼ਤੇਦਾਰ ਨੂੰ ਮਿਲਣ ਆਉਂਦਾ ਹੈ। ਅਗਰ ਅਸੀਂ ਉਸਤੋਂ ਉਸਦੇ ਦੇਸ਼ ਦਿਆਂ ਲੋਕਾਂ ਦੀ ਹਾਲਤ ਦੇ ਬਾਰੇ ਵਿਚ ਪੁਛੀਏ ਤਾਂ ਉਹ ਆਪਣੇ ਦੇਸ਼ ਨੂੰ ਪੂਰੀ ਤਰਾਂ

ਖੁਸ਼ਹਾਲ ਦਸਦਾ ਹੈ। ਹੁਣ ਸਾਡੀ ਆਪਣੀ ਸਮਝਦਾਰੀ ਹੁੰਦੀ ਹੈ ਕਿ ਅਸੀਂ ਉਸ ਦੀਆਂ ਗਲਾਂ ਤੋਂ ਅੰਦਾਜ਼ਾ ਲਗਾ ਸਕੀਏ ਕਿ ਇਹ ਕਿਥੋਂ ਤਕ ਸਚ ਬੋਲਦਾ ਹੈ। ਕਈ ਨਾ ਸਮਝ ਲੋਕ ਉਸ ਦੀਆਂ ਗਲਾ ਤੋਂ ਪ੍ਰਭਾਵਤ ਹੋ ਜਾਂਦੇ ਹਨ ਜਿਸ ਦੀ ਵਜ੍ਹਾ ਕਾਰਨ ਉਹ ਆਪਣੇ ਦੇਸ਼ ਨੂੰ ਬੁਰਾ ਭੁਲਾ ਕਹਿੰਦੇ ਹਨ ਅਤੇ ਉਸਦੇ ਮੁਲਕ ਦੀ ਤਾਰੀਫ ਕਰਦੇ ਹਨ। ਅਗਰ ਅਸੀਂ ਉਸਦੀਆਂ ਗਲਾਂ ਸੁਣਨ ਦੇ ਨਾਲ ਇਹ ਵੀ ਯਾਦ ਰਖੀਏ ਕਿ ਪਾਕਸਤਾਨ ਸਾਡਾ ਦੁਸ਼ਮਣ ਹੈ, ਇਸ ਵਾਸਤੇ ਵੀ ਉਹ ਆਪਣ ਮੁਲਕ ਦੀ ਤਾਰੀਫ ਕਰ ਸਕਦਾ ਹੈ। ਦੂਸਰੀ ਚੀਜ਼ ਸਾਨੂੰ ਇਹ ਵੀ ਮੁਖ ਰਖਣੀ ਚਾਹੀਦੀ ਹੈ ਕਿ ਪਾਕਿਸਤਾਨ ਸਰਕਾਰ ਨੇ ਇਸਨੂੰ ਆਪਣੇ ਦੇਸ ਦਾ ਵਫਾਦਾਰ ਹੋਣ ਕਰਕ ਹੀ ਭੇਜਿਆ ਹੋਵਗਾ। ਇਹ ਵੀ ਗਲ ਲਾਜ਼ਮੀ ਹੋਵਗੀ ਕਿ ਉਹ ਜਿਸ ਵਕਤ ਆਉਂਦਾ ਹੈ ਤਾਂ ਉਸਨੂੰ ਖਾਸ ਹਦਾਇਤਾਂ ਹੁੰਦੀਆਂ ਹਨ ਅਤੇ ਹੋ ਸਕਦਾ ਹੈ ਕਿ ਉਸਨੂੰ ਕਸਮਾ ਵੀ ਪੁਆਈਆਂ ਜਾਂਦੀਆਂ ਹੋਣ। ਜਿਵੇਂ ਜਿਵੇਂ ਉਸਦੀ ਸਰ-ਕਾਰ ਨੇ ਪੜ੍ਹਾਇਆ ਹੁੰਦਾ ਹੈ ਉਹ ਤੋਤੇ ਵਾਂਗ ਰਟਿਆ ਹੋਇਆ ਸਬਕ, ਪੁਛਣ ਵਾਲੇ ਨੂੰ ਸੁਣਾ ਦਿਦਾ ਹੈ। ਸੋ ਹਰ ਦੇਸ਼ ਵਾਸੀ ਦਾ ਫਰਜ਼ ਹੈ ਕਿ ਉਹ ਆਪਣੇ ਦੇਸ਼ ਨੂੰ ਬੁਰਾ ਭਲਾ ਕਹੇ ਬੇਸ਼ਕ ਲੇਕਿਨ ਸਚਾਈ, ਸਮਝਦਾਰੀ ਅਤੇ ਈਮਾਨਦਾਰੀ ਤੋਂ ਕੰਮ ਜ਼ਰੂਰ ਲਵੇ। ਹੁਣ ਵਕਤ ਨਹੀਂ ਹੈ ਸੁਣੀਆਂ ਸੁਣਾਈਆਂ ਗਲਾਂ ਕਰਨ ਦਾ।

# ਹੋਟਲਾਂ ਵਿਚ ਨੌਕਰਾਂ ਦੀ ਦੁਰਦਸ਼ਾ

ਹਟਲ ਚਾਹੇ ਰੇੜ੍ਹੀ ਦੀ ਸ਼ਕਲ ਵਿਚ ਹੋਵੇ, ਛੋਟੀ ਦੁਕਾਨ ਦੀ ਸ਼ਕਲ ਵਿੱਚ ਜਾਂ ਕਿਸੇ ਵਡੇ ਰੈਸਟੂਰੈਂਟ ਦੀ ਸ਼ਕਲ ।ਪਰ ਸਭ ਜਗ੍ਹਾ ਨੌਕਰਾਂ ਨਾਲ ਭੈੜਾ ਹੀ ਸਲੂਕ ਕੀਤਾ ਜਾਂਦਾ ਹੈ ।ਤਨਖਾਹਾਂ ਇਹਨਾਂ ਦੀਆਂ ਸਭ ਤੋਂ ਘਟ ਹੁੰਦੀਆਂ ਹਨ ਅਤੇ ਦੁਰਦਸ਼ਾ ਇਹਨਾਂ ਦੀ ਸਭ ਤੋਂ ਵਧ। ਕਾਨੂੰਨ ਮਾਲਕਾਂ ਦੇ ਆਪਣੇ ਹੁੰਦੇ ਹਨ ਜਿਨ੍ਹਾਂ ਦੀ ਮਦਦ ਨਾਲ ਜਦੋਂ ਦਿਲ ਕਰੇਕਿਸੇ ਨੂੰ ਰਖ ਲਿਆ ਜਾਂਦਾ ਹੈ ਅਤੇ ਜਦੋਂ ਦਿਲ ਕਰੇ ਕਿਸੇ ਨੂੰ ਕਢ ਦਿਤਾ ਜਾਂਦਾ ਹੈ। ਤਨਖਾਹ ਹਰ ਮਹੀਨੇ ਦੇਣੀ ਇਹ ਕੋਈ ਜ਼ਰੂਰੀ ਨਹੀਂ ਸਮਝਦੇ, ਦੋ ਮਹੀਨੇ ਵੀ ਬੀਤ ਜਾਂਦੇ ਹਨ, ਕਿਤੇ ਚਾਰ ਵੀ ਤੇ ਕਿਤੇ ਇਸ ਤੋਂ ਵੀ ਵਧ । ਸਾਰਾ ਦਿਨ ਗਾਲਾਂ ਕਢੀ ਜਾਣੀਆਂ, ਗਾਹਕਾਂ ਦੇ ਸਾਹਮਣੇ ਬੇ ਇਜ਼ਤੀ ਕਰ ਦੇਣੀ ਤੇ ਜ਼ਰੂਰਤ ਪੈਣ ਤੇ ਇਕ ਦੋ ਥਪੜ ਤਕ ਵੀ ਮਾਰ ਦੇਣੇ । ਇਹਨਾਂ ਦੀ ਡਿਊਟੀ ਚੌਵੀ ਘੰਟੇ ਦੀ ਹੁੰਦੀ ਹੈ ਪਰ ਤਨਖਾਹ ਇਹਨਾਂ ਨੂੰ ਕਦੇ ਵੀਹ ਰੁਪੈ ਤੋਂ ਵਧ ਨਹੀਂ ਮਿਲਦੀ । ਛੋਟੇ ਛੋਟੇ ਮੁੰਡੇ ਦਸ ਦਸ ਰੁਪੈ ਤੋਂ ਵਧੇਰੇ ਮਿਲ ਜਾਂਦੇ ਹਨ । ਗਰਮੀ ਵਿਚ ਇਹਨਾਂ ਵਿਚਾਰਿਆਂ ਦਾ ਭਠੀ ਸਾਹਮਣੇ ਫਿਰਦਿਆਂ ਤੁਰਦਿਆਂ ਤੇਲ ਨਿਕਲ ਜਾਂਦਾ ਹੈ ਅਤੇ ਸਰਦੀ ਵਿਚ ਬਾਹਰ ਅੰਦਰ ਜਾਂਦਿਆ । ਫੇਰ ਵੀ ਹੋਟਲਾਂ ਦੇ ਮਾਲਕ ਇਹਨਾਂ ਨਾਲ ਚੰਗਾ ਵਰ-ਤਾਓ ਨਹੀਂ ਕਰਦੇ । ਇਹਨਾਂ ਵਿਚਾਰਿਆਂ ਤੋਂ ਕੰਮ ਕਰਦਿਆਂ ਕੋਈ ਗਲਾਸ ਟੁਟ ਜਾਵੇ ਤਾਂ ਪੈਸੇ ਕਟ ਲੈਂਦੇ ਹਨ । ਕਈ ਵਾਰ ਤਾਂ ਇਹ ਮੂਡ ਵਿਚ ਆਏ ਹੋਏ ਦਾਲ ਦੀ ਪਲੇਟ ਡੁਲ੍ਹਣ ਤੇ ਵੀ ਪੈਸੇ ਲਿਖ ਲੈਂਦੇ ਹਨ ਅਤੇ ਤਨਖਾਹ ਦੇਣ ਲਗੇ ਕਟ ਵਢ ਕਰ ਕੇ ਕੁਝ ਕੁ ਪੈਸੇ ਉਹਨਾਂ ਦੇ ਹਥ ਫੜਾਉਂਦੇ ਹਨ । ਮੇਰੀ ਅੱਖੀਂ ਵੇਖੀ ਹੋਈ ਗਲ ਹੈ, ਮੈਂ ਇਕ ਪੂਰਬੀਏ ਦੇ ਕਹਿਣ ਤੇ ਉਸਦਾ ਹਿਸਾਬ ਕਿਤਾਬ ਕਰਵਾਉਣ ਵਾਸਤੇ ਇਕ ਦੁਧ ਚਾਹ ਦੀ ਰੇੜ੍ਹੀ ਤੇ ਗਿਆ ਸੀ । ਨੌਕਰ ਨੂੰ ਉਸ ਰੇੜ੍ਹੀ ਤੇ ਕੰਮ ਕਰਦਿਆਂ ਪੂਰੇ ਛੇ ਮਹੀਨੇ ਹੋ ਗਏ ਸਨ ਤੇ ਉਸ ਨੂੰ ਹਾਲੇ ਤਕ

ਕੋਈ ਤਨਖਾਹ ਨਹੀਂ ਸੀ ਮਿਲੀ । ਤੰਗ ਆ ਕੇ ਨੌਕਰ ਨੇ ਜਵਾਬ ਦੇ ਦਿੱਤਾ । ਮੈਂ ਹੁਣ ਤੱਕ ਯਾਦ ਹੈ ਉਸ ਲਾਲੇ ਦੀ ਸ਼ਕਲ ਕਿ ਉਸ ਨੇ ਉਸਦੀ ਤਨਖਾਹ ਵਿਚੋਂ ਪਰੇ ਸਠ ਰੁਪੇ ਕਟ ਸਨ । ਵੀਹ ਰੁਪੈ ਪਲਟਾ ਪਿਆਲੀਆ ਟੁਟਣ ਦੇ,ਦਸ ਰੁਪੈ ਭਠੀ ਦੇ ਖਰਾਬ ਹੋਣ ਤੇ ਅਤੇ ਇਕ ਗਾਹਕਾ ਦ ਬੈਠਣ ਨਾਲ ਬੈਂਚ ਟੁਟ ਗਿਆ ਸੀ । ਬਾਕੀ ਕੁਝ ਉਧਾਰ ਦੇ ਪੈਸੇ ਸਨ ਜਿਹੜਾ ਉਸ ਨੌਕਰ ਨੇ ਗਾਹਕਾਂ ਨੂੰ ਦਿੱਤਾ ਸੀ । ਹਾਲਾਂ ਕਿ ਉਹ ਮਾਲਕ ਉਹਨਾ ਗਾਹਕਾਂ ਨੂੰ ਆਪ ਵੀ ਉਧਾਰ ਦਿੰਦਾ ਸੀ । ਵਿਚਾਰੇ ਨੌਕਰ ਨੇ ਵਥੇਰੇ ਤਰਲੇ ਕੀਤੇ ਕਿ ਪਲਟਾ ਪਿਆਲੀਆਂ ਤੁਹਾਥੋਂ ਆਪ ਵੀ ਟੁਟ ਜਾਂਦੀਆ ਸਨ, ਇਹ ਛੋਟੀ ਜਿਹੀ ਭਠੀ ਤੁਸੀਂ ਦਸ ਰੁਪੈ ਤੋਂ ਵੀ ਘਟ ਪੈਸੇ ਖਰਚ ਕੇ ਬਣਾਈ ਸੀ, ਪਹਿਲਾਂ ਹੀ ਟੁਟਾ ਹੋਇਆ ਬੈਂਚ ਗਾਹਕਾ ਦੇ ਬੈਠਣ ਨਾਲ ਹੋਰ ਟੁਟ ਗਿਆ ਅਤੇ ਉਧਾਰ ਦੇਣ ਬਾਰੇ ਤੁਸਾਂ ਆਪ ਹੀ ਤਾ ਮੈਨੂੰ ਇਹਨਾ ਆਦਮੀਆਂ ਬਾਰੇ ਕਿਹਾ ਸੀ । ਪਰ ਉਹ ਯਤੀਮ ਜਿਹਾ ਮਾਲਕ, ਜਿਸ ਤਰ੍ਹਾਂ ਕੋਈ ਸ਼ਹਿਨਸ਼ਾਹ ਆਪਣ ਭਰ ਦਰਬਾਰ ਵਿਚ ਬੈਠਾ ਸਾਰੀ ਕਾਰਵਾਈ ਰੱਦ ਕਰੀ ਜਾ ਰਿਹਾ ਹੁੰਦਾ ਹੈ, ਸਭ ਨੂੰ ਗਲਤ ਕਰਾਰ ਦੇ ਰਿਹਾ ਸੀ । ਕਿਨ ਗਿਰੇ ਇਖ਼ਲਾਕ ਦੀ ਗਲ ਸੀ ਇਹ ਅਸੀਂ ਕਿਸੇ ਦ ਪੈਸੇ ਪੂਰ ਨਾ ਦਣੇ ਹੋਣ ਤਾ ਉਸ ਉਤੇ ਇਲਜ਼ਾਮ ਲਗਾਣੇ ਸ਼ੁਰੂ ਕਰ ਦਿੰਦੇ ਹਾ, ਉਸ ਨੂੰ ਬਦਨਾਮ ਕਰਨ ਦੀ ਕੋਸ਼ਿਸ਼ ਕਰਦੇ ਹਾਂ ਤੇ ਕਿਸੇ ਨਾ ਕਿਸੇ ਤਰ੍ਹਾਂ ਹੇਰਾ ਫੇਰੀ ਕਰਕ ਕੁਝ ਨਾ ਕੁਝ ਬਚਾ ਹੀ ਲੈਂਦ ਹਾਂ । ਇਨਸਾਫ ਦਾ ਨਾ ਤਦ ਹੀ ਸਾਡੀ ਜ਼ਬਾਨ ਤੇ ਆਉਂਦਾ ਹੈ ਜਦ ਕਿ ਸਾਡੇ ਆਪਣੇ ਨਾਲ ਬੇ ਇਨ-ਸਾਫੀ ਹੁੰਦੀ ਹੋਵ । ਦੂਸਰੇ ਨੂੰ ਇਨਸਾਫ ਦੇਣ ਲਗਿਆਂ ਅਸੀਂ ਇਨਸਾਫ ਦੀ ਕਦੇ ਵਰਤੋਂ ਨਹੀਂ ਕਰਦੇ ।

---

# ਨੌਜਵਾਨ ਮੁੰਡੇ ਕੁੜੀਆਂ

ਕੁੜੀਆਂ ਭਾਵ ਲੜਕੀਆਂ ਨੂੰ ਅਸੀਂ ਬੜੇ ਸਤਿਕਾਰ ਨਾਲ ਦੇਵੀਆਂ ਵੀ ਆਖਦੇ ਹਾਂ। ਲੜਕੀ ਠੀਕ ਹੀ ਇਕ ਦੇਵੀ ਦਾ ਰੂਪ ਹੁੰਦੀ ਹੈ। ਪਰ ਇਹ ਅੱਜ ਤਕ ਸਿਰਫ ਉਹੀ ਦੇਵੀ ਬਣ ਸਕੀ ਹੈ ਜਿਸਨੂੰ ਦੀਵਾਰ ਨਾਲ ਲਾ ਲਿਆ ਜਾਂਦਾ ਹੈ ਤੇ ਧੂਫ ਦਿਤੀ ਜਾਂਦੀ ਹੈ। ਇਸ ਤੋਂ ਇਹ ਉਪਰ ਨਹੀਂ ਉਠ ਸਕੀ। ਇਹ ਆਪਣੇ ਫਰਜ਼ ਤੋਂ ਅਖਾਂ ਮੀਟ ਕੇ ਦੂਰ ਕਿਤੇ ਲਾਂਭੇ ਹੋ ਕੇ ਖਲੋਤੀ ਹੈ। ਨਹੀਂ ਤਾਂ ਦੇਵੀ ਦਾ ਕੰਮ ਹੁੰਦਾ ਹੈ ਜੁਲਮ ਤੇ ਅਤਿਆਚਾਰਾਂ ਵਿਰੁਧ ਘੋਲ ਕਰਨਾ, ਅਵਾਜ਼ ਉਠਾਣਾ ਤੇ ਉਹਨਾਂ ਨੂੰ ਖਤਮ ਕਰਨ ਵਾਸਤੇ ਜਦੋ ਜਹਿਦ ਕਰਨੀ। ਸਾਡੇ ਦੇਸ਼ ਵਿਚ ਇਹੋ ਜਿਹੀਆਂ ਮਹਾਨ ਔਰਤਾਂ ਵੀ ਹੋਈਆਂ ਹਨ ਜਿਨ੍ਹਾਂ ਨੇ ਨਾ ਸਿਰਫ ਅਤਿਆਚਾਰਾਂ ਨੂੰ ਖਤਮ ਕਰਨ ਵਾਸਤੇ ਅਵਾਜ਼ ਉਠਾਈ ਬਲਕਿ ਤਲਵਾਰ ਫੜਕੇ ਉਸਨੂੰ ਖਤਮ ਕਰਨ ਦਾ ਯਤਨ ਵੀ ਕੀਤਾ। ਉਹਨਾਂ ਦੀ ਅਵਾਜ਼ ਤੋਂ ਮੁਗਲ ਬਾਦਸ਼ਾਹ ਤੇ ਅਗਰੇਜ਼ੀ ਸਾਮਰਾਜ ਵੀ ਕੰਬਦਾ ਸੀ। ਪਰ ਅਜ ਇਹ ਜੇ ਕਿਸ ਕਾਰਖਾਨੇ ਵਿਚ ਕੰਮ ਕਰਦੀ ਹੈ, ਉਸ ਕਾਰਖਾਨੇ ਦਾ ਮਾਲਕ ਇਸ ਨੂੰ ਤੰਗ ਕਰਦਾ ਹੈ ਤਾਂ ਇਸ ਦੇ ਗਲੇ ਵਿਚੋਂ ਅਵਾਜ਼ ਤਕ ਨਹੀਂ ਨਿਕਲਦੀ। ਇਸਨੂੰ ਕਈ ਗੁੰਡਾ ਰਸਤੇ ਵਿਚ ਅਬਾ ਤਬਾ ਬੋਲੇ ਤਾਂ ਇਹ ਚੁਪ ਹੋ ਕੇ ਦੀ ਇਸਦੀ ਇਜ਼ਤ ਵੱਲ ਤਕੇ ਤਾਂ ਇਸ ਦਾ ਹਥ ਨਹੀਂ ਉਠਦਾ। ਇਹਨਾ ਸਭ ਅਤਿਆਚਾਰਾਂ ਨੂੰ ਖਤਮ ਕਰਨ ਵਾਸਤੇ ਜਾਂ ਤਾਂ ਇਹ ਮੁਸਕਰਾ ਦਿੰਦੀ ਹੈ ਅਤੇ ਜਾਂ ਰੋਣ ਲੱਗ ਪੈਂਦੀ ਹੈ। ਮੁਸਕਰਾਉਣ ਨਾਲ ਦੂਸਰੇ ਨੂੰ ਹੌਸਲਾ ਮਿਲਦਾ ਹੈ ਅਤੇ ਰੋਣ ਨਾਲ ਆਪਣੀ ਕਮਜ਼ੋਰੀ ਜ਼ਾਹਰ ਹੁੰਦੀ ਹੈ। ਫੇਰ ਇਹ ਸਭ ਕੁਝ ਕਿਵੇਂ ਖਤਮ ਹੋਵੇ? ਇਸਦੇ ਦਿਲ ਤੇ ਦਿਮਾਗ ਉਤੇ ਫ਼ੈਸ਼ਨ ਹੀ ਫੈਸ਼ਨ ਛਾਇਆ ਹੋਇਆ ਹੈ। ਇਹੋ ਹੀ ਗਲ ਅੱਜ ਦੇ ਨੌਜਵਾਨ ਮੁੰਡਿਆਂ ਦੀ ਹੈ। ਫਿਲਮਾਂ ਵਿਚ ਜਹਿੜੇ ਕਪੜੇ ਐਕਟਰ ਜਾਂ ਐਕਟਰਿਸਾਂ ਪਾਂਦੀਆਂ ਹਨ

ਉਹੀ ਇਹਨਾਂ ਦਾ ਫੈਸ਼ਨ ਬਣ ਜਾਂਦਾ ਹੈ। ਪਰ ਸੋਚਣ ਵਾਲੀ ਗਲ ਤਾਂ ਇਹ ਹੈ ਕਿ ਕੀ ਸਾਡੇ ਵਾਸਤੇ ਫੈਸ਼ਨ ਕਰਨਾ ਬਹੁਤ ਜ਼ਰੂਰੀ ਹੈ। ਜੇ ਫੈਸ਼ਨ ਸਾਡੇ ਵਾਸਤੇ ਬਹੁਤ ਲਾਜ਼ਮੀ ਹੁੰਦਾ ਤਾਂ ਸਾਡੇ ਵੱਡੇ ਵੱਡੇ ਵਿਦਵਾਨ ਤੇ ਮਹਾਨ ਪੁਰਸ਼ ਸਾਦਾ ਲਿਬਾਸ ਨੂੰ ਮਹਤਤਾ ਨਾ ਦਿੰਦੇ। ਅੱਜ ਵੀ ਸਾਡੇ ਵੱਡੇ ਵੱਡੇ ਆਗੂ ਫੈਸ਼ਨ ਪ੍ਰਸਤੀ ਤੋਂ ਦੂਰ ਹਨ, ਤੇ ਸਾਡੀਆਂ ਆਪੋਜ਼ੀਸ਼ਨ ਪਾਰਟੀਆਂ ਜਹਿੜੀਆਂ ਕਈ ਬਾਰ ਸਰਕਾਰ ਦੀ ਮੁਖ਼ਾਲਫਤ ਵੀ ਕਰਦੀਆਂ ਹਨ, ਜੇ ਇਹ ਚੰਗਾ ਕੰਮ ਹੋਵੇ ਤਾਂ ਜ਼ਰੂਰ ਹੀ ਇਸ ਨੂੰ ਅਪਨਾਉਣ। ਵਡੇ ਵਡੇ ਲੇਖਕ ਤੇ ਕਵੀ ਵੀ ਇਸ ਕੰਮ ਤੋਂ ਨਫਰਤ ਕਰਦੇ ਹਨ ਤੇ ਡਾਕਟਰ ਲੋਕ ਵੀ ਇਸਨੂੰ ਚੰਗਾ ਨਹੀਂ ਸਮਝਦੇ। ਦੁਨੀਆਂ ਭਰ ਦੇ ਮਨੋਵਿਗਿਆਨੀ, ਦੁਨੀਆਂ ਭਰ ਦੇ ਸਿਆਸਤਦਾਨ ਤੇ ਦੁਨੀਆਂ ਭਰ ਦੇ ਫਿਲਾਸਫਰ ਫੈਸ਼ਨ ਪ੍ਰਸਤੀ ਨੂੰ ਜ਼ਹਿਰ ਦੇ ਸਮਾਨ ਸਮਝਦੇ ਹਨ। ਅਗਰ ਇਹ ਸਾਰੀਆਂ ਮਹਾਨ ਹਸਤੀਆਂ ਹੀ ਇਸ ਤੋਂ ਨਫਰਤ ਕਰਦੀਆਂ ਹਨ ਤਾਂ ਇਸ ਵਿਚ ਜ਼ਰੂਰ ਕੋਈ ਖਾਸ ਨੁਕਸ ਹੈ। ਜੇ ਅਸੀਂ ਧਿਆਨ ਨਾਲ ਵੇਖੀਏ ਤਾਂ ਲੜਕੀਆਂ ਤੇ ਲੜਕਿਆਂ ਦਾ ਅੱਜ ਦਾ ਫੈਸ਼ਨ ਸਾਡੇ ਦੇਸ਼ ਦੇ ਆਚਰਣ ਨੂੰ ਬਰਬਾਦ ਕਰਦਾ ਹੈ। ਅਜ ਲੜਕੀਆਂ ਜਹਿੜੇ ਬਹੁਤ ਹੀ ਚੁਸਤ ਕਪੜੇ ਪਾਂਦੀਆਂ ਹਨ ਉਸ ਨਾਲ ਹਰ ਇਨਸਾਨ ਦੇ ਮਨ ਤੇ ਅਸਰ ਪੈਂਦਾ ਹੈ। ਚੁਸਤ ਕਪੜੇ ਨਾ ਪਾਉਣ ਦਾ ਮਤਲਬ ਇਹ ਨਹੀਂ ਹੈ ਕਿ ਕਪੜੇ ਗੰਦੇ ਪਾਏ ਜਾਣ। ਕਪੜੇ ਸਾਦੇ ਹੋਣੇ ਚਾਹੀਦੇ ਹਨ ਬੇਸ਼ਕ ਇਹ ਬਹੁਤੇ ਖੁਲ੍ਹੇ ਵੀ ਨਾ ਹੋਣ। ਪਰ ਅਜ ਤਾਂ ਕਈ ਲੜਕੀਆਂ ਦੇ ਕਪੜੇ ਐਨੇ ਤੰਗ ਹੁੰਦੇ ਹਨ ਕਿ ਜੇ ਕਿਤੇ ਇਹ ਬੈਠ ਜਾਣ ਤਾਂ ਆਸਾਨੀ ਨਾਲ ਉੱਠ ਵੀ ਨਹੀਂ ਸਕਦੀਆਂ। ਕਈ ਵਾਰ ਤਾਂ ਉਠਣ ਬੈਠਣ ਨਾਲ ਕਪੜੇ ਫਟ ਵੀ ਜਾਂਦੇ ਹਨ ਅਤੇ ਅੰਦਰੋਂ ਚਿਟੇ ਚਿਟੇ ਰੰਗ ਦਾ ਝੌਲਾ ਜਿਹਾ ਵੀ ਪੈਣ ਲੱਗ ਪੈਂਦਾ ਹੈ।

ਹੋ ਸਕਦਾ ਹੈ ਕਿ ਲੜਕੇ ਤੇ ਲੜਕੀਆਂ ਇਕ ਦੂਜੇ ਨੂੰ ਆਪਣੇ ਵਲ ਖਿੱਚਣ ਵਾਸਤੇ ਚੁੱਸਤ ਕਪੜੇ ਪਾਉਂਦੇ ਹੋਣ ਜਿਵੇਂ ਕਈ ਦੁਕਾਨਦਾਰ ਆਪਣੀ ਗਾਹਕੀ ਵਧਾਉਣ ਵਾਸਤੇ ਸ਼ੋ ਰੂਮ ਬਣਾ ਲੈਂਦੇ ਹਨ। ਪਰ ਇਹਨਾਂ ਦਾ

ਪਿਆਰ ਵੀ ਕਿਸ ਤਰਾਂ ਸੱਚਾ ਹੋ ਸਕਦਾ ਹੈ। ਜਿਸ ਤਰਾਂ ਫੈਸ਼ਨ ਬਦਲਦੇ ਹਨ ਏਸੇ ਤਰਾਂ ਮਸ਼ੂਕਾਂ ਆਸ਼ਕਾਂ ਵਿਚ ਵੀ ਅਦਲਾ ਬਦਲੀ ਹੁੰਦੀ ਰਹਿੰਦੀ ਹੈ। ਸੱਚੇ ਪਿਆਰ ਨੂੰ ਮਹੱਤਤਾ ਦੇਣ ਵਾਲੇ ਤਾਂ ਫੈਸ਼ਨ ਨੂੰ ਕੁਝ ਵੀ ਨਹੀਂ ਸਮਝਦੇ। ਫੈਸ਼ਨ ਤਾਂ ਸਿਰਫ ਇਕ ਦੂਜੇ ਨੂੰ ਧੋਖਾ ਦੇਣ ਵਾਸਤੇ ਹੀ ਹੁੰਦਾ ਹੈ। ਅੱਜ ਕਿਸੇ ਨੇ ਚਾਹ ਪਿਲਾ ਦਿਤੀ ਤਾਂ ਉਸ ਨਾਲ ਪਿਆਰ ਹੈ, ਕਲ ਕਿਸੇ ਨੇ ਕੋਕਾ ਕੋਲਾ ਪਿਲਾ ਦਿੱਤਾ ਤਾਂ ਚਾਹ ਵਾਲੇ ਨੂੰ ਛੱਡ ਕੇ ਉਸ ਨਾਲ ਪਿਆਰ ਹੈ, ਪਰਸੋਂ ਕਿਸੇ ਨੇ ਫਿਲਮ ਵਿਖਾ ਦਿਤੀ ਤਾਂ ਦੋਹਾਂ ਨੂੰ ਭੁਲ ਕੇ ਫਿਲਮ ਵਾਲੇ ਨਾਲ ਪਿਆਰ ਹੈ। ਐਕਟਰ ਤੇ ਐਕਟਰਿਸਾਂ ਬਣਨ ਦੀ ਖੁਆਹਸ਼ ਇਹਨਾਂ ਨੂੰ ਦਿਨੇ ਰਾਤੀਂ ਸੌਣ ਵੀ ਨਹੀਂ ਦਿੰਦੀ। ਫਿਲਮਾਂ ਦੇ ਇਹ ਤਨੋਂ ਮਨੋਂ ਸ਼ੁਕੀਨ ਹੁੰਦੇ ਹਨ। ਇਕ ਵੇਰਾਂ ਇਹਨਾਂ ਦਾ ਪਿਆਰਾ ਇਹਨਾਂ ਨੂੰ ਆਖ ਤਾਂ ਦੇਵੇ ਕਿ ਉਸ ਨੇ ਫ਼ਿਲਮ ਵੇਖਣੀ ਹੈ। ਬੱਸ ਫੇਰ ਸਵੇਰੇ ਛੇ ਵਜੇ ਹੀ ਟਿਕਟਾਂ ਵਾਲੀ ਤਾਕੀ ਦੇ ਅਗੇ ਜਾ ਖਲੋਂਦੇ ਹਨ ਅਤੇ ਗਰਮੀ ਸਰਦੀ ਦੀ ਬਗੈਰ ਪ੍ਰਵਾਹ ਕੀਤੇ ਤੋਂ, ਇਹ ਨੌਜਵਾਨ-ਬਹਾਦਰ ਆਪਣੇ ਪਿਆਰੇ ਦਾ ਆਖਿਆ ਹੋਇਆ ਸਿਰ ਮਥੇ ਤੇ ਝਲਦੇ ਹੋਏ ਖੁਸ਼ੀ ਖੁਸ਼ੀ ਨਾਲ ਹੀ ਤਿੰਨ ਚਾਰ ਘੰਟੇ ਖਰਚ ਕਰਕੇ ਆਪਣੇ ਯਾਰ ਦੇ ਮਿਲਣ ਦਾ ਸਮਾਨ ਬਣਾ ਲੈਂਦੇ ਹਨ, ਤੇ ਕਈ ਵਾਰ ਤਾਂ ਇਸ ਤਰ੍ਹਾਂ ਵੀ ਹੁੰਦਾ ਹੈ ਕਿ ਇਹ ਵਿਚਾਰੇ ਟਿਕਟਾਂ ਖਰੀਦ ਤਾਂ ਲੈਂਦੇ ਹਨ ਪਰ ਇਹਨਾਂ ਦੇ ਦਿਲਦਾਰ ਦਾ ਸੁਨੇਹਾ ਆ ਜਾਂਦਾ ਹੈ ਕਿ ਉਹ ਅਜ ਫਿਲਮ ਵੇਖਣ ਨਹੀਂ ਆ ਸਕਦਾ ਤਾਂ ਇਹਨਾਂ ਵਿਚਾਰੇ ਯਤੀਮ ਆਸ਼ਕਾਂ ਦੇ ਸਿਰ ਤੇ ਸੌ ਘੜਾ ਪਾਣੀ ਦਾ ਪੈ ਜਾਂਦਾ ਹੈ ਅਤੇ ਫੇਰ ਇਹਨਾਂ ਨੂੰ ਇਹ ਵੀ ਯਾਦ ਨਹੀਂ ਰਹਿੰਦਾ ਕਿ ਫ਼ਿਲਮ ਸਿਨੇਮਾ ਹਾਲ ਦੇ ਅੰਦਰ ਸ਼ੁਰੂ ਹੋਣੀ ਹੈ ਜਾਂ ਬਾਹਰ ਕਿਤੇ ਸੜਕ ਉੱਤੇ। ਇਹ ਹੈ ਵਿਚਾਰੇ ਆਸ਼ਕਾਂ ਦਾ ਹਾਲ ਤੇ ਮਸ਼ੂਕਾਂ ਵਲੋਂ ਕੀਤੇ ਹੋਏ ਗਲਤ ਵਾਅਦੇ! ਅਗਰ ਅਸੀਂ ਫੈਸ਼ਨ ਪ੍ਰਸਤੀ ਵਲ ਘਟ ਧਿਆਨ ਦਈਏ ਤਾਂ ਸਾਨੂੰ ਕੋਈ ਧੋਖਾ ਵੀ ਨਹੀਂ ਦੇ ਸਕਦਾ। ਅਸੀਂ ਫੈਸ਼ਨ ਕਰਦੇ ਹਾਂ ਤਾਂ ਲਾਜ਼ਮੀ ਤੌਰ ਤੇ ਆਪਣੇ ਆਪ ਨੂੰ ਸਭ ਤੋਂ ਸੁੰਦਰ ਚੁਸਤ ਤੇ ਅਕਲਮੰਦ ਸਮਝਣ ਲਗ ਪੈਂਦੇ ਹਾਂ। ਸਾਦੇ ਲਿਬਾਸ ਨੂੰ ਵੇਖਕੇ ਅਸੀਂ ਮਖੌਲਾਂ ਤਕ ਵੀ ਕਰ ਦਿੰਦੇ ਹਾਂ ਭਾਵੇਂ ਉਹ ਸਾਡੇ ਨਾਲੋਂ ਕਿਨਾ ਹੀ ਜ਼ਿਆਦਾ ਸਮਝਦਾਰ ਕਿਉਂ ਨਾ ਹੋਵੇ। ਸਾਰਾ

ਦਿਨ ਕਪੜਿਆਂ ਵਲ ਧਿਆਨ ਰਖਣ ਵਾਲਾ ਕੋਈ ਵਿਰਲਾ ਹੀ ਆਦਮੀ ਹੋਵੇਗਾ, ਜਿਹੜਾ ਆਪਣੀ ਮਿਹਨਤ ਕਰਕੇ ਤਰੱਕੀ ਕਰੇ। ਕਿਉਂਕਿ ਤਰਕੀ ਆਦਮੀ ਉਹੀ ਕਰ ਸਕਦਾ ਹੈ ਜਿਹੜਾ ਜਾਨ ਤੋੜ ਕੇ ਮਿਹਨਤ ਕਰ ਸਕੇ। ਸਾਰਾ ਦਿਨ ਕਪੜਿਆਂ ਵਲ ਧਿਆਨ ਰਖਣ ਵਾਲਾ ਪੂਰੀ ਤਰ੍ਹਾਂ ਮਿਹਨਤ ਨਹੀਂ ਕਰ ਸਕਦਾ। ਹਾਂ ਕੋਈ ਬਹੁਤ ਹੀ ਅਮੀਰ ਘਰ ਦਾ ਹੋਵੇ ਤਾਂ ਵਖਰੀ ਗਲ ਹੈ।

# ਸਰਕਾਰੀ ਹਸਪਤਾਲ

ਸਰਕਾਰੀ ਹਸਪਤਾਲ ਗਰੀਬਾਂ ਦੀ ਹਾਲਤ ਨੂੰ ਮੁਖ ਰਖਕੇ ਬਣਾਏ ਹਨ ਤਾਕਿ ਗਰੀਬ ਲੋਕ ਪ੍ਰਾਈਵੇਟ ਡਾਕਟਰਾਂ ਨੂੰ ਵਧ ਪੈਸੇ ਦੇਣ ਦੀ ਥਾਂ ਇਹਨਾਂ ਹਸਪਤਾਲਾਂ ਵਿਚ ਹੀ ਆਪਣਾ ਮੁਫਤ ਇਲਾਜ ਕਰਵਾ ਸਕਣ। ਲੇਕਿਨ ਦੁਖ ਦੀ ਗਲ ਤਾਂ ਇਹ ਹੈ ਕਿ ਸਾਡੀ ਸਰਕਾਰ ਨੇ ਆਮ ਲੋਕਾਂ ਦੀ ਹਾਲਤ ਨੂੰ ਮੁਖ ਰਖਕੇ ਇਹ ਹਸਪਤਾਲ ਬਣਾਏ ਤਾਂ ਹਨ ਪਰ ਫਾਇਦਾ ਇਹਨਾਂ ਤੋਂ ਅਮੀਰ ਆਦਮੀ ਹੀ ਉਠਾਂਦੇ ਹਨ ਅਤੇ ਗਰੀਬ ਜਿਹੜੇ ਵਧ ਪੈਸੇ ਨਹੀਂ ਦੇ ਸ਼ਕਦੇ ਉਹਨਾਂ ਨੂੰ ਵਧ ਪਸੇ ਦੇ ਕੇ ਪ੍ਰਾਈਵੇਟ ਡਾਕਟਰਾਂ ਤੋਂ ਇਲਾਜ ਕਰਵਾਉਣਾ ਪੈਂਦਾ ਹੈ। ਕਿਸੇ ਦੀ ਸਫਾਰਸ਼ ਹੈ ਤਾ ਜਗਾ ਵੀ ਮਿਲ ਜਾਂਦੀ ਹੈ, ਖਾਣ ਪੀਣ ਨੂੰ ਵੀ ਚੋਖਾ ਮਿਲ ਜਾਂਦਾ ਅਤੇ ਟਹਿਲ ਸੇਵਾ ਵਿਚ ਵੀ ਕੋਈ ਕਸਰ ਨਹੀਂ ਰਹਿੰਦੀ। ਇਸ ਤਰਾਂ ਆਮ ਲੋਕਾਂ ਨੂੰ ਇਨਸਾਫ ਨਹੀਂ ਮਿਲਦਾ। ਉਹ ਵਿਚਾਰੇ ਕਈ ਵਾਰ ਲਾਚਾਰ ਤੇ ਬੇਬੱਸ ਹੋਕੇ ਆਪਣਾ ਦਮ ਤੋੜ ਦਿੰਦੇ ਹਨ ਜਾਂ ਫੇਰ ਆਪਣਾ ਘਰ ਬਾਰ ਵੇਚ ਕੇ ਇਲਾਜ ਕਰਵਾਂਦੇ ਹਨ। ਅਗਰ ਕਿਸੇ ਵਾਸਤੇ ਮਕਾਨ ਬਣਾਕੇ ਉਸ ਨੂੰ ਹੀ ਉਸ ਵਿਚ ਰਹਿਣ ਦੀ ਆਗਿਆ ਨਾ ਦਿੱਤੀ ਜਾਵੇ ਤਾਂ ਉਸਨੂੰ ਹੋਰ ਵੀ ਦੁੱਖ ਹੁੰਦਾ ਹੈ। ਇਹੀ ਹਾਲਤ ਸਾਡੇ ਹਸਪਤਾਲਾਂ ਦੀ ਹੈ। ਅੱਜ ਸਾਡੇ ਘਰ ਵਿਚ ਕੋਈ ਬੀਮਾਰੀ ਨਾਲ ਤੜਫਦਾ ਹੋਵੇ ਤਾਂ ਬਜਾਏ ਉਸਨੂੰ ਅਸੀਂ ਜਲਦੀ ਹਸਪਤਾਲ ਪਹੁੰਚਾਉਣ ਦੇ, ਉਸ ਵਾਸਤੇ ਸਫਾਰਸ਼ ਲਭਣ ਟੁਰ ਪੈਂਦੇ ਹਾਂ ਤਾਕਿ ਉਸਨੂੰ ਹਸਪਤਾਲ ਵਿਚ ਜਗ੍ਹਾ ਮਿਲ ਸਕੇ। ਇਸ ਤਰਾਂ ਕਰਨ ਨਾਲ ਕਈ ਵਾਰ ਸਫਾਰਸ਼ੀ ਆਦਮੀ ਜਲਦੀ ਨਹੀਂ ਮਿਲਦਾ ਤੇ ਰੋਗੀ ਵਿਚਾਰਾ ਆਪਣਾ ਦਮ ਤੋੜ ਦਿੰਦਾ ਹੈ।

ਡਾਕਟਰ ਇਕ ਬੜਾ ਨਰਮ ਦਿਲ ਇਨਸਾਨ ਹੁੰਦਾ ਹੈ। ਇਸ ਦੇ ਦਿਲ ਵਿਚ ਗਰੀਬਾਂ ਨਾਲ ਹਮਦਰਦੀ ਅਮੀਰਾਂ ਤੋਂ ਵਧ ਹੋਣੀ ਚਾਹੀਦੀ ਹੈ। ਇਹ ਨਹੀਂ ਹੋਣਾ ਚਾਹੀਦਾ ਕਿ ਗਰੀਬ ਬੇਸ਼ਕ ਇਹਨਾਂ ਦੀਆਂ ਅੱਖਾਂ ਦੇ ਸਾਹਮਣੇ ਤੜਪ ਤੜਪ

ਕੇ ਪ੍ਰਾਣ ਦੇ ਦੇਵੇ ਅਤੇ ਅਮੀਰ ਬੇਸ਼ਕ ਸਿਰ ਦੁਖਣ ਦਾ ਬਹਾਨਾ ਬਣਾਕੇ ਹੀ ਮੰਜਾ ਮੱਲ ਲਵੇ । ਨਾਲੇ ਡਾਕਟਰ ਦਾ ਤਜ਼ਰਬਾ ਵੀ ਤਾਂ ਆਮ ਲੋਕਾਂ ਦਾ ਇਲਾਜ ਕਰਕੇ ਹੀ ਵਧਦਾ ਹੈ । ਅਮੀਰ ਤਾਂ ਕਈ ਵੇਰ ਆਰਾਮ ਕਰਨ ਵਾਸਤੇ ਵੀ ਬਹਾਨਾ ਬਣਾ ਲੈਂਦੇ ਹਨ । ਮਿਹਨਤੀ ਆਦਮੀ ਹਸਪਤਾਲ ਦਾ ਆਸਰਾ ਉਸ ਵਕਤ ਹੀ ਲੈਂਦਾ ਹੈ ਜਦੋਂ ਉਹ ਵਿਚਾਰਾ ਪੂਰੀ ਤਰਾਂ ਬੇਬੱਸ ਹੋਵੇ, ਮਾਮੂਲੀ ਬੀਮਾਰੀ ਨੂੰ ਤਾਂ ਇਹ ਕੁਝ ਵੀ ਨਹੀਂ ਸਮਝਦਾ । ਪੈਸੇ ਵਾਲੇ ਆਦਮੀ ਨੂੰ ਤਾਂ ਜੇ ਕਦੇ ਜ਼ੁਕਾਮ ਵੀ ਹੋ ਜਾਵੇ ਤਾਂ ਉਸ ਵਾਸਤੇ ਆਫਤ ਆ ਜਾਂਦੀ ਹੈ । ਜੇ ਕੋਈ ਗਰੀਬ ਬੀਮਾਰ ਹੈ ਤਾਂ ਉਹ ਮੰਜੇ ਉਤੇ ਪਾਸੇ ਹੀ ਪਰਤਦਾ ਰਹਿੰਦਾ ਹੈ ਪਰ ਜੇ ਕੋਈ ਅਮੀਰ ਸੁਗਲ ਨਾਲ ਹੀ ਪਿਆ ਹੋਵੇ ਤਾਂ ਉਸ ਦੁਆਲੇ ਨੌਕਰ ਨਰਸਾਂ ਹੀ ਹਸਦੀਆਂ ਖੇਡਦੀਆਂ ਨਜ਼ਰ ਆਉਂਦੀਆਂ ਹਨ । ਹਾਲਾਂ ਕਿ ਗਰੀਬ ਆਦਮੀ ਦੀ ਅਸੀਸ ਤਾਂ ਕਈ ਵੇਰ ਤਾਰ ਵੀ ਦਿੰਦੀ ਹੈ ਪਰ ਅਮੀਰ ਤਾਂ ਆਕੜ ਵਿਚ ਆਇਆ ਹੋਇਆ ਕਿਸੇ ਨੂੰ ਅਸੀਸ ਦੇਣਾ ਵੀ ਆਪਣੀ ਬੇਇਜਤੀ ਸਮਝਦਾ ਹੈ ਅਤੇ ਜੇ ਕਿਤੇ ਇਸ ਦੇ ਮੂੰਹ ਵਿਚੋਂ ਕੋਈ ਅਸੀਸ ਨਿਕਲ ਵੀ ਜਾਵੇ ਤਾਂ ਉਹ ਬਦਦੁਆ ਬਣਕੇ ਹੀ ਲਗਦੀ ਹੈ । ਇਸ ਵਾਸਤੇ ਡਾਕਟਰਾਂ ਨੂੰ ਇਹਨਾਂ ਵਿਚ ਫਰਕ ਨਹੀਂ ਸਮਝਣਾ ਚਾਹੀਦਾ । ਆਪਣੀ ਆਪਣੀ ਹਸੀਅਤ ਦੇ ਮੁਤਾਬਕ ਇਹ ਦੋਵੇਂ ਹੀ ਬਰਾਬਰ ਹੁੰਦੇ ਹਨ । ਇਕ ਦਾ ਦਿਲ ਸਾਫ ਹੁੰਦਾ ਹੈ ਅਤੇ ਦੂਜੇ ਦੇ ਕਪੜੇ ਸਾਫ ਹੁੰਦੇ ਹਨ । ਇਕ ਪਾਸ ਇਨਸਾਨੀਅਤ ਹੁੰਦੀ ਹੈ ਅਤੇ ਦੂਜੇ ਕੋਲ ਪੈਸਾ ਹੁੰਦਾ ਹੈ । ਪਰ ਅਸੀਂ ਤਾਂ ਇਨਸਾਨ ਹਾਂ ਤੇ ਡਾਕਟਰ ਵੀ ਤਾਂ ਰਬ ਦਾ ਹੀ ਰੂਪ ਹੁੰਦੇ ਹਨ । ਉਚੇ ਇਖਲਾਕ ਦੇ ਆਦਮੀ ਤਾਂ ਇਨਸਾਨੀਅਤ ਅਤੇ ਅੱਛੇ ਆਚਰਨ ਨੂੰ ਹੀ ਮਹੱਤਤਾ ਦਿੰਦੇ ਹਨ ਬੇਸ਼ਕ ਉਹ ਕਿਸੇ ਗਰੀਬ ਵਿਚ ਹੋਵੇ ਜਾਂ ਕਿਸੇ ਅਮੀਰ ਵਿਚ ।

# ਮਜ਼ਦੂਰ

ਭਾਵੇਂ ਭਾਰਤ ਸੰਵਿਧਾਨ ਵਲੋਂ ਮਜ਼ਦੂਰਾਂ ਨੂੰ ਉਚਾ ਚੁੱਕਣ ਵਾਸਤੇ ਵਧ ਤੋਂ ਵਧ ਕਾਨੂੰਨ ਬਣਾਏ ਗਏ ਹਨ ਪਰ ਫੇਰ ਵੀ ਸਾਡੇ ਸਰਮਾਏਦਾਰਾਂ ਨੇ ਇਹਨਾਂ ਨੂੰ ਪੂਰੀ ਤਰਾਂ ਨਹੀਂ ਅਪਨਾਇਆ। ਮਜ਼ਦੂਰ ਵਿਚਾਰਾ ਇਕ ਪਛੜੀ ਹੋਈ ਜਮਾਤ ਵਿਚੋਂ ਹੈ। ਇਸ ਵਿਚ ਮਾਲਕ ਦੇ ਖਿਲਾਫ ਲੜਨ ਦੀ ਤਾਕਤ ਨਹੀਂ ਹੁੰਦੀ। ਕਿਸੇ ਕਾਰਖਾਨੇ ਦੇ ਵਰਕਰ ਕਿਸੇ ਮਾਲਕ ਦੇ ਅਤਿਆਚਾਰਾਂ ਵਿਰੁਧ ਤਦ ਹੀ ਲੜ ਸਕਦੇ ਹਨ ਅਗਰ ਇਹਨਾਂ ਸਾਰਿਆਂ ਵਿਚ ਪੂਰੀ ਤਰਾਂ ਪਿਆਰ ਹੋਵੇ। ਇਹ ਪਿਆਰ ਇਕ ਯੂਨੀਅਨ ਦੀ ਸ਼ਕਲ ਵਿਚ ਹੀ ਹੋ ਸਕਦਾ ਹੈ ਅਤੇ ਭਾਰਤੀ ਸੰਵਿਧਾਨ ਵਲੋਂ ਯੂਨੀਅਨ ਬਣਾਉਣ ਦੀ ਮੁਕੱਮਲ ਖੁਲ੍ਹ ਹੈ। ਬਗੈਰ ਯੂਨੀਅਨ ਦੇ ਕੋਈ ਲੇਵਰ ਡੀਪਾਰਟਮੈਂਟ ਕਿਸੇ ਮਜ਼ਦੂਰ ਦੀ ਗਲ ਵੀ ਘਟ ਹੀ ਸੁਣਦਾ ਹੈ। ਇਸ ਵਾਸਤੇ ਹਰ ਕਾਰਖਾਨੇ ਵਿਚ ਯੂਨੀਅਨ ਦਾ ਹੋਣਾ ਲਾਜ਼ਮੀ ਹੁੰਦਾ ਹੈ। ਹੁਣ ਸਵਾਲ ਉਠਦਾ ਹੈ ਕਿ ਯੂਨੀਅਨ ਦਾ ਇਸਤੇਮਾਲ ਕਿਸ ਤਰਾਂ ਕੀਤਾ ਜਾਵੇ। ਯੂਨੀਅਨ ਇਕ ਮਜ਼ਦੂਰਾਂ ਦੀ ਜਮਾਤ ਹੁੰਦੀ ਹੈ ਜਿਨ੍ਹਾਂ ਦੇ ਦਿਲ ਸੱਚੇ ਸੁੱਚੇ ਅਤੇ ਪਵਿੱਤਰ ਹੁੰਦੇ ਹਨ। ਪਵਿੱਤਰ ਦਿਲ ਵਾਲੇ ਇਹ ਨਹੀਂ ਚਾਹੁੰਦੇ ਕਿ ਕਿਸੇ ਇਨਸਾਨ ਦਾ ਕੋਈ ਨੁਕਸਾਨ ਹੋਵੇ ਜਾਂ ਇਹਨਾਂ ਦਾ ਮਾਲਕ ਕਿਸੇ ਚੀਜ਼ ਤੋਂ ਥੁੜਿਆ ਰਹੇ। ਇਹਨਾਂ ਨੂੰ ਆਪਣੀ ਤਾਕਤ ਦਾ ਇਸਤੇਮਾਲ ਆਪਣੇ ਬਚਾ ਵਾਸਤੇ ਹੀ ਕਰਨਾ ਪੈਂਦਾ ਹੈ ਕਿਸੇ ਨੂੰ ਨੁਕਸਾਨ ਪਹੁੰਚਾਉਣ ਵਾਸਤੇ ਨਹੀਂ। ਵਫਾਦਾਰ ਮਜ਼ਦੂਰ ਕਦੇ ਵੀ ਇਹ ਨਹੀਂ ਸੋਚਦਾ ਕਿ ਉਸ ਦੇ ਮਾਲਕ ਨੂੰ ਕੋਈ ਦੁਖ ਪਹੁੰਚੇ, ਬਲਕਿ ਅਗਰ ਉਸਦੇ ਮਾਲਕ ਨੂੰ ਕੋਈ ਮਾਮੂਲੀ ਵੀ ਤਕਲੀਫ਼ ਹੋਵੇ ਤਾਂ ਉਹ ਆਪਣਾ ਸਭ ਕੁਝ ਕੁਰਬਾਨ ਕਰਕੇ ਵੀ ਉਸ ਨੂੰ ਠੀਕ ਕਰਨ ਲਈ ਤੜਪਦਾ ਹੈ। ਹਾਂ ਕਈ ਵਰਕਰ ਬਹੁਤ ਖੁਦਗਰਜ਼ ਵੀ

ਹੁੰਦੇ ਹਨ । ਜਹਿੜੇ ਹਮੇਸ਼ਾ ਹੀ ਯੂਨੀਅਨ ਦਾ ਨਾਜਾਇਜ਼ ਫਾਇਦਾ ਉਠਾਂਦੇ ਹਨ । ਮਤਲਬ ਕੀ ਚੰਗੀ ਤਰ੍ਹਾਂ ਕੰਮ ਨਾ ਕਰਨਾ, ਆਵਾਰਾ ਗਰਦੀ ਕਰਦੇ ਰਹਿਣਾ ਤੇ ਜੇ ਕਿਸੇ ਨੇ ਪੁਛਣਾ ਤਾਂ ਯੂਨੀਅਨ ਦਾ ਰੋਬ੍ਹ ਦੇਣਾ, ਹੜਤਾਲਾਂ ਕਰਨੀਆਂ ਤੇ ਆਪਣੇ ਦੇਸ਼ ਦਾ ਨੁਕਸਾਨ ਕਰਨਾ । ਇਹੋ ਜਿਹੇ ਮਜ਼ਦੂਰ ਕੰਮ ਕਰਨ ਤੋਂ ਘਬਰਾਂਦੇ ਹਨ ਅਤੇ ਯੂਨੀਅਨ ਦਾ ਗਲਤ ਇਸਤੇਮਾਲ ਕਰਦੇ ਹਨ । ਨਹੀਂ ਤਾਂ ਮਜ਼ਦੂਰ ਦਾ ਕੰਮ ਹੈ ਕਿ ਮਿਹਨਤ ਨਾਲ ਕੰਮ ਕਰਨਾ, ਡਸਿਪਲਨ ਰਖਣਾ ਤੇ ਫੇਰ ਵੀ ਕੋਈ ਤਕਲੀਫ ਹੋਵੇ ਤਾਂ ਮਾਲਕਾਂ ਨਾਲ ਬੈਠਕੇ ਉਸਨੂੰ ਠੀਕ ਕਰਨ ਬਾਰੇ ਸੋਚਣਾ । ਇਹਨਾਂ ਸਭ ਗਲਾਂ ਤੋਂ ਬਾਦ ਜੇ ਫੇਰ ਵੀ ਮਾਲਕ ਆਪਣੀ ਆਦਤ ਦੇ ਮੁਤਾਬਕ ਤੰਗ ਕਰੇ ਤਾਂ ਹੜਤਾਲ ਕਰਨ ਦਾ ਕੋਈ ਹਰਜ ਨਹੀਂ ਹੈ । ਹੋਰ ਕੋਈ ਗਲਤ ਕੰਮ ਕਰਕੇ ਆਪਣੇ ਦੇਸ਼ ਦਾ ਨੁਕਸਾਨ ਕਰਨਾ ਇਹ ਤਾਂ ਧਰੋਹੀਆਂ ਵਾਲਾ ਕੰਮ ਹੁੰਦਾ ਹੈ।

ਮੇਰਾ ਕਾਰਖਾਨਿਆਂ ਵਿਚ ਕੰਮ ਕਰਨ ਦਾ ਤਜ਼ਰਬਾ ਬਹੁਤ ਘਟ ਹੈ । ਫਿਰ ਵੀ ਆਪਣੇ ਖਿਆਲ ਦੇ ਮੁਤਾਬਕ ਲਿਖ ਰਿਹਾ ਹਾਂ ਕਿ ਮਿਲਵਰਤਣ ਦੇ ਹਿਸਾਬ ਨਾਲ ਦਫਤਰ ਵਿਚ ਕੰਮ ਕਰਨ ਵਾਲੇ ਕਲਰਕ ਇਹਨਾਂ ਤੋਂ ਹਜ਼ਾਰ ਦਰਜੇ ਚੰਗੇ ਹੁੰਦੇ ਹਨ । ਇਕ ਵਡੇ ਸਾਰੇ ਹਾਲ ਵਿਚ ਤਾਂ ਪੰਜ ਸੌ ਕਲਰਕ ਵੀ ਮਿਲਕੇ ਪਿਆਰ ਨਾਲ ਕੰਮ ਕਰ ਸਕਦੇ ਹਨ ਪਰ ਫੈਕਟਰੀਆਂ ਵਿਚ ਕੰਮ ਕਰਨ ਵਾਲੇ ਵਰਕਰ, ਜੇ ਇਕ ਡੀਪਾਰਟਮੈਂਟ ਵਿਚ ਦਸ ਵੀ ਹੋਣ ਤਾਂ ਉਹ ਆਪਸ ਵਿਚ ਲੜਦੇ ਰਹਿੰਦੇ ਹਨ । ਇਕ ਦੂਸਰੇ ਨੂੰ ਮਖੌਲ ਵਿਚ ਹੀ ਗਾਲਾਂ ਕਢਦੇ ਰਹਿਣਾ ਇਹਨਾਂ ਦੀ ਤਕਰੀਬਨ ਆਦਤ ਹੁੰਦੀ ਹੈ । ਦਫਤਰਾਂ ਵਿਚ ਕੰਮ ਕਰਨ ਵਾਲੀਆਂ ਲੜਕੀਆਂ ਦੀ ਐਨੀ ਦੁਰਦਸ਼ਾ ਨਹੀਂ ਹੁੰਦੀ ਜਿਨੀ ਕਿ ਕਾਰਖਾਨਿਆਂ ਵਿਚ । ਇਸ ਗਲੋਂ ਫੈਕਟਰੀਆਂ ਦੇ ਮੁਲਾਜ਼ਮ ਦਫਤਰਾਂ ਵਿਚ ਕੰਮ ਕਰਨ ਵਾਲੇ ਕਲਰਕਾਂ ਨਾਲੋਂ ਕਾਫੀ ਪਿਛੇ ਹਨ । ਕਲਰਕਾਂ ਦੇ ਮੁਕਾਬਲੇ ਵਿਚ ਸ਼ਾਇਦ ਇਹਨਾਂ ਵਿਚ ਚੁਕ ਝੋਲੀ ਪੁਣਾ ਵੀ ਜ਼ਿਆਦਾ ਹੈ । ਅਜ ਜਿਹੜੀ ਮਜ਼ਦੂਰ ਜਮਾਤ ਪਛੜੀ ਹੋਈ ਹੈ ਇਹ ਸਭ ਇਹਨਾਂ ਹੀ ਚੁਗਲਖੋਰਾਂ ਦੀ ਕਿਰਪਾ ਹੈ । ਅਜ ਜਿਹੜੀਆਂ ਮਜ਼ਦੂਰ ਜਮਾਤ ਨੂੰ ਠੋਕਰਾਂ ਖਾਣੀਆਂ ਪੈਂਦੀਆਂ ਹਨ ਇਹ ਇਹਨਾਂ ਦੀ ਆਪਣੀ ਕਮਜ਼ੋਰੀ ਹੈ । ਇਹ ਯੂਨੀਅਨ ਕੋਲੋਂ ਕੋਈ ਕੰਮ ਕਰਵਾਂਦੇ ਹਨ ਤਾਂ ਆਪਣੇ

ਫਾਇਦੇ ਨੂੰ ਮੁਖ ਰਖਕੇ, ਮਾਲਕਾਂ ਨਾਲ ਮਿਲਕੇ ਆਪਣੇ ਹੀ ਸਾਥੀਆਂ ਨੂੰ ਧੋਖਾ ਦਿੰਦੇ ਹਨ, ਤਾਂ ਆਪਣੇ ਫਾਇਦੇ ਨੂੰ ਮੁਖ ਰਖਕੇ । ਮਾਲਕ ਆਪਣੇ ਦਫਤਰ ਵਿਚ ਕਿਸੇ ਨੂੰ ਬੁਲਾਕੇ ਉਸਦੇ ਸਿਰ ਤੇ ਹਥ ਹੀ ਫੇਰ ਦੇਵੇ ਤਾਂ ਉਹ ਦੂਸਰੇ 400 ਆਦਮੀ ਨੂੰ ਖਰਾਬ ਕਰਨਾ ਸ਼ੁਰੂ ਕਰ ਦਿੰਦਾ ਹੈ। ਸ਼ਾਇਦ ਉਸਦੇ ਖਿਆਲ ਵਿਚ ਇਹੀ ਗਲ ਉਭਰ ਆਉਂਦੀ ਹੋਵੇ ਕਿ ਥੋੜ੍ਹੀ ਦੇਰ ਬਾਦ ਇਹ ਉਸ ਦੀ ਵਫਾਦਾਰੀ ਤੋਂ ਖੁਸ਼ ਹੋ ਕੇ ਉਸ ਦੇ ਨਾਂ ਸਾਰਾ ਕਾਰਖਾਨਾ ਹੀ ਲਵਾ ਦੇਵੇਗਾ। ਇਹ ਬਿਲਕੁਲ ਠੀਕ ਹੈ ਅਤੇ ਇਸ ਗਲ ਵਿਚ ਉਨੀ ਹੀ ਸਚਾਈ ਹੈ, ਜਿਨੀ ਕਿ ਗੰਗਾ ਜਲ ਵਿਚ ਹੁੰਦੀ ਹੈ ਕਿ ਮਾਲਕ ਉਸ ਤੋਂ ਨਫਰਤ ਵੀ ਕਰਦੇ ਹਨ ਅਤੇ ਅਖੀਰ ਵਿਚ ਉਹ ਆਦਮੀ ਲਾਜ਼ਮੀ ਤੌਰ ਤੇ ਠੋਕਰਾਂ ਵੀ ਖਾਂਦਾ ਹੈ। ਜਿਸ ਵਕਤ ਉਹ ਮਰਦਾ ਹੈ ਤਾਂ ਉਸਦੀ ਅਰਥੀ ਚੁਕਣ ਵਾਲੇ ਜਾਂ ਤਾਂ ਕਰਾਏ ਤੇ ਹੀ ਹੁੰਦੇ ਹਨ ਅਤੇ ਜਾਂ ਦੋ ਚਾਰ ਉਸਦੇ ਆਪਣੇ ਚੇਲੇ ਬਾਲਕੇ। ਇਹ ਸਾਰੀਆਂ ਗਲਾਂ ਦਾ ਪਤਾ ਮੈਨੂੰ ਉਸ ਵਕਤ ਲਗਿਆ ਜਦੋਂ ਕਿ ਮੈਂ ਆਪਣੇ ਪਿੰਡ ਜਾ ਰਿਹਾ ਸੀ। ਚੰਡੀਗੜ੍ਹ ਤੋਂ ਲੁਧਿਆਣੇ ਦਾ ਬਸ ਦਾ ਸਫਰ ਤਕਰੀਬਨ ਦੋ ਸਵਾ ਦੋ ਘੰਟੇ ਦਾ ਹੈ। ਮੇਰੇ ਨਾਲ ਇਕ ਅਣਜਾਣ ਦੋਸਤ ਸਮਰਾਲੇ ਤੋਂ ਬੈਠ ਗਿਆ ਜਿਸ ਨਾਲ ਦੋ ਚਾਰ ਮਿੰਟਾਂ ਵਿਚ ਹੀ ਕਾਫੀ ਬੋਲਚਾਲ ਹੋ ਗਈ ਤੇ ਯੂਨੀਅਨ ਦੀਆਂ ਗੱਲਾਂ ਚਲ ਪਈਆਂ ਮੈਨੂੰ ਵੀ ਯੂਨੀਅਨ ਦੇ ਬਾਰੇ ਵਿਚ ਕੁਝ ਕੁ ਵਾਕਫੀਅਤ ਸੀ ਅਤੇ ਉਹ ਮੇਰੇ ਨਾਲੋਂ ਕਾਫੀ ਸਮਝਦਾਰ ਸੀ। ਉਸਨੇ ਆਪਣੀ ਕਹਾਣੀ ਏਸ ਫਿਕਰੇ ਤੋਂ ਸ਼ੁਰੂ ਕੀਤੀ ਕਿ ਕੋਈ ਵੀ ਮਾਲਕ ਵਰਕਰਾਂ ਦੇ ਪਿਆਰ ਨੂੰ ਖਤਮ ਨਹੀਂ ਕਰ ਸਕਦਾ। ਮਜ਼ਦੂਰ ਹੀ ਮਜ਼ਦੂਰ ਨੂੰ ਧੋਖਾ ਦਿੰਦਾ ਹੈ। ਸ਼ਾਇਦ ਉਹ ਕਿਸੇ ਯੂਨੀਅਨ ਦਾ ਔਹਦੇਦਾਰ ਰਿਹਾ ਹੋਵੇਗਾ। ਉਸਨੇ ਸੁਣਾਉਣਾ ਸ਼ੁਰੂ ਕੀਤਾ ਕਿ ਉਸਦੀ ਤਨੋਂ ਮਨੋਂ ਖੁਆਹਸ਼ ਸੀ ਕਿ ਉਸਨੇ ਆਪਣੇ ਵਰਕਰਾਂ ਦੀ ਪੌਜ਼ੀਸ਼ਨ ਨੂੰ ਉਚਾ ਚੁਕਣਾ ਹੈ, ਪੂਰੀ ਨੇਕ ਨੀਤੀ ਨਾਲ ਅਤੇ ਦੇਸ਼ ਦੇ ਮੁਫਾਦ ਨੂੰ ਮੁਖ ਰਖਕੇ। ਉਸ ਨੇ ਪ੍ਰਣ ਕਰ ਲਿਆ ਸੀ ਕਿ ਉਸ ਨੇ ਆਪਣੇ ਵਰਕਰਾਂ ਦੀ ਗਿਰੀ ਹੋਈ ਹਾਲਤ ਨੂੰ ਜਾਂ ਉਨਾਂ ਦੀਆਂ ਤਕਲੀਫਾਂ ਨੂੰ ਸਾਲਾਂ ਵਿਚ ਨਹੀਂ ਬਲਕਿ ਚੰਦ ਇਕ ਮਹੀਨਿਆਂ ਵਿਚ ਪੱਧਰ ਤੇ ਲੈ ਆਉਣਾ ਹੈ। ਯੂਨੀਅਨ ਵਿਚ ਕੰਮ ਕਰਦਿਆਂ ਉਸਦਾ ਕੁਝ ਨੁਕਸਾਨ ਵੀ ਹੋਇਆ। ਮੈਂ ਉਸਦੀ ਗਲ ਸੁਣ ਕੇ ਦੁਖ ਪਰਗਟ ਕਰਨ ਦੀ ਕੋਸ਼ਿਸ਼ ਕੀਤੀ ਪਰ ਉਸ ਨੇ ਉਚੀ ਬੋਲਣਾ

ਸ਼ੁਰੂ ਕਰ ਦਿਤਾ ਕਿ ਪਾਗਲਾ ! ਦਿਲ ਵਿਚ ਤੜਪ ਰਖਕੇ ਕੰਮ ਕਰਨ ਵਾਲੇ ਆਦਮੀ ਹਰ ਥਾਂ ਆਪਣਾ ਮੁਨਾਫਾ ਹੀ ਨਹੀਂ ਦੇਖਦੇ। ਆਪਣਾ ਫਾਇਦਾ ਤਾਂ ਹਰ ਥਾਂ ਉਹ ਵੇਖਦੇ ਹਨ ਜਿਹੜੇ ਖ਼ੁਦਗਰਜ਼ ਹੁੰਦੇ ਹਨ। ਉਹ ਦੋਸਤ ਬੇਸ਼ਕ ਘਟ ਬੋਲਦਾ ਦਿਖਾਈ ਦਿੰਦਾ ਸੀ ਪਰ ਫੇਰ ਵੀ ਉਸਦੀਆਂ ਗਲਾਂ ਵਿਚ ਹਿੰਮਤ ਹੌਸਲਾ ਅਤੇ ਈਮਾਨ ਦਾਰੀ ਸਾਫ ਵਿਖਾਈ ਦਿੰਦੀ ਸੀ। ਉਸ ਨੇ ਆਪਣੀ ਕਹਾਣੀ ਦਾ ਬਦਲ ਵਿਚ ਇਹੀ ਨਿਚੋੜ ਕਢਿਆ ਕਿ ਜਿਨੇ ਵੀ ਆਦਮੀ ਯੂਨੀਅਨ ਨੂੰ ਖਰਾਬ ਕਰਦੇ ਹਨ ਉਹ ਬਾਦ ਵਿਚ ਲਾਜ਼ਮੀ ਪਛਤਾਂਦੇ ਹਨ ਕਿਉਂਕਿ ਉਹ ਮਾਲਕਾਂ ਦੀਆਂ ਨਜ਼ਰਾਂ ਵਿਚੋਂ ਵੀ ਗਿਰਦੇ ਹਨ ਅਤੇ ਆਪਣੇ ਸਾਥੀਆਂ ਦੇ ਦਿਲਾਂ ਵਿਚੋਂ ਵੀ ਨਿਕਲ ਜਾਂਦੇ ਹਨ। ਏਨੀ ਦੇਰ ਨੂੰ ਲੁਧਿਆਣਾ ਆ ਗਿਆ ਤੇ ਮੈਂ ਉਸ ਨੂੰ ਪ੍ਰਣਾਮ ਕਰਕੇ ਬੱਸ ਤੋਂ ਉਤਰ ਗਿਆ।

